ਆਨੰਦਪੁਰ ਵਿਚ ਮਹੰਤਾਂ ਪੁਜਾਰੀਆਂ ਨੂੰ ਡਰ ਪੈ ਗਿਆ ਕਿ ਕਿਤੇ ਸਤਿਗੁਰੂ ਰਾਮ ਸਿੰਘ ਜੀ ਉਨ੍ਹਾਂ ਦੇ ਗੁਰਦੁਆਰਿਆਂ ਤੇ ਕਬਜ਼ਾ ਹੀ ਨਾ ਕਰ ਲੈਣ। ਇਸ ਲਈ ਉਨ੍ਹਾਂ ਵੱਡੀ ਗਿਣਤੀ ਵਿਚ ਹਥਿਆਰਬੰਦ ਨਿਹੰਗ ਇਕੱਠੇ ਕੀਤੇ ਹੋਏ ਸਨ। ਉਨ੍ਹਾਂ ਦ੍ਰਿੜ੍ਹ ਇਰਾਦਾ ਕੀਤਾ ਹੋਇਆ ਸੀ ਕਿ ਸਤਿਗੁਰਾਂ ਨੂੰ ਆਨੰਦਪੁਰ ਸਾਹਿਬ ਦਰਸ਼ਨ ਕਰਨ ਲਈ ਵੜਨ ਨਾ ਦਿਤਾ ਜਾਵੇ ਪਰ ਦੂਜੇ ਪਾਸੇ ਸਤਿਹੁਰੂ ਜੀ ਕੇਵਲ ਹੋਲੇ ਦੇ ਅਵਸਰ ਤੇ ਦਰਸ਼ਨ ਕਰਨ ਦਾ ਇਰਾਦਾ ਰੱਖਦੇ ਸਨ।

ਆਨੰਦਪੁਰ ਪੁੱਜਣ ਤੇ ਡੀ. ਸੀ. ਮਿਸਟਰ ਪਰਕਿਨਜ਼ ਸਤਿਗੁਰੂ ਜੀ ਨੂੰ ਮਿਲਿਆ ਅਤੇ ਸਨਮਾਨ ਸਹਿਤ ਆਪਣੇ ਕੈਂਪ ਵਿਚ ਲੈ ਗਿਆ। ਸ੍ਰੀ ਸਤਿਗੁਰੂ ਜੀ ਨੇ ਗਲਬਾਤ ਦੇ ਦੌਰਾਨ ਦਸਿਆ ਕਿ ਉਨ੍ਹਾਂ ਦਾ ਇਰਾਦਾ ਨਾ ਤਾਂ ਗੁਰਦੁਆਰਿਆਂ ਤੇ ਕਬਜ਼ਾ ਕਰਨ ਦਾ ਹੈ ਅਤੇ ਨਾ ਹੀ ਕਿਸੇ ਤਰ੍ਹਾਂ ਦਾ ਵਿਰੋਧ ਕਰਨ ਦਾ। ਉਹ ਅਤੇ ਸਾਰੀ ਸੰਗਤ ਕੇਵਲ ਦਰਸ਼ਨਾਂ ਲਈ ਹੀ ਆਏ ਹਨ। ਇਹ ਸੁਣ ਕੇ ਮਿ: ਪਰਕਿਨਜ਼ ਨੇ ਕੇਸਗੜ੍ਹ ਦੇ ਮਹੰਤ ਹਰੀ ਸਿੰਘ ਨੂੰ ਕਿਸੇ ਤਰ੍ਹਾਂ ਦੀ ਵੀ ਸ਼ਰਾਰਤ ਕਰਨ ਤੋਂ ਸਖਤੀ ਨਾਲ ਵਰਜਿਆ।

20 ਮਾਰਚ ਸੰਨ 1867 ਈ: ਨੂੰ ਸਤਿਗੁਰੂ ਜੀ ਤਖਤ ਸ੍ਰੀ ਕੇਸਗੜ੍ਹ ਸਾਹਿਬ ਦੇ ਦਰਸ਼ਨਾਂ ਨੂੰ ਗਏ। ਵੱਡੀ ਗਿਣਤੀ ਵਿਚ ਪੁਲੀਸ ਨਾਲ ਸੀ। ਗੁਰਦੁਆਰੇ ਕੇਸਗੜ੍ਹ ਦਰਸ਼ਨ ਕਰਨ ਗਏ ਸ੍ਰੀ ਸਤਿਗੁਰੂ ਜੀ ਨੇ 25/- ਰੁਪੈ ਭੇਟਾ ਰੱਖੀ ਪਰ ਮਹੰਤ ਹਰੀ ਸਿੰਘ ਨੇ ਰੁਪੈ ਰਖ ਲਏ ਪਰ ਪ੍ਰਸ਼ਾਦ ਦੀ ਅਰਦਾਸ ਨਾ ਕੀਤੀ। ਸਤਿਗੁਰੂ ਜੀ ਦੇ ਹੁਕਮ ਕਰਨ ਤੇ ਸੂਬਾ ਬ੍ਰਹਮਾ ਸਿੰਘ ਜੀ ਨੇ ਅਰਦਾਸ ਕਰਕੇ ਪ੍ਰਸ਼ਾਦ ਵਰਤਾ ਦਿੱਤਾ। ਗੁਰੂ ਤੇਗਬਹਾਦਰ ਜੀ ਦੇ ਗੁਰਦੁਆਰੇ ਵੀ ਦਰਸ਼ਨ ਕਰਨ ਗਏ। ਉੱਥੋਂ ਦੇ ਮਹੰਤ ਨੇ ਭੇਟਾ ਪ੍ਰਵਾਨ ਕਰ ਕੇ ਅਰਦਾਸਾ ਕੀਤਾ। ਉਪ੍ਰੰਤ ਸਤਿਗੁਰੂ ਜੀ ਡੇਰੇ ਪਰਤ ਆਏ। ਮਹੰਤਾਂ ਪੁਜਾਰੀਆਂ ਦੀਆਂ ਕਰਤੂਤਾਂ-

ਡੇਰੇ ਆ ਕੇ ਆਪ ਜੀ ਨੇ ਉਸੀ ਦਿਨ ਕੇਸਗੜ੍ਹ ਦੇ ਪੁਜਾਰੀਆਂ ਨੂੰ ਗੁਰਮੁਖੀ ਵਿਚ ਇਕ ਚਿੱਠੀ ਲਿਖੀ। ਜਿਸ ਵਿਚ ਅਰਦਾਸ ਨਾ ਕਰਨ ਬਾਰੇ ਪੁਛਿਆ ਪਰ ਪੁਜਾਰੀਆਂ ਨੇ ਆਪ ਜੀ ਨੂੰ ਲਿਖਤੀ ਉੱਤਰ ਤਾਂ ਕੋਈ ਨਾ ਭੇਜਿਆ, ਪਰ ਜ਼ੁਬਾਨੀ ਜ਼ਬਾਨੀ ਚਾਰ ਪੰਜ ਬੇ-ਮਤਲਬ ਜਿਹੀਆਂ ਜਾਤੀ ਊਜ਼ਾਂ ਆਪ ਜੀ ਦੇ ਖਿਲਾਫ਼ ਕਹਾ ਕੇ ਭੇਜੀਆਂ।

ਸ਼ਿਰਖਾ ਬਾਣੀ - ਸਤਿ: ਜੀ ਵਲੋਂ ਜਵਾਬ

ਪੁਜਾਰੀ ਇਸ ਤੇ ਆਪ ਜੀ ਨੇ ਜਵਾਬ ਦਿੱਤਾ, "ਜੇ ਆਪ ਸਿੱਖ ਧਰਮ ਦੇ ਅਸੂਲਾਂ ਤੇ ਅਮਲ ਕਰਨ ਵਾਲੇ ਹੁੰਦੇ ਤਾਂ ਮੇਰੀਆਂ ਸਿਖਿਆਵਾਂ ਦੀ ਸ਼ਲਾਘਾ ਕਰਦੇ। ਪਰ ਤੁਸੀਂ ਮਾਸ ਖਾਂਦੇ ਹੋ, ਸ਼ਰਾਬ ਪੀਂਦੇ ਹੋ, ਬਦਕਾਰੀਆਂ ਕਰਦੇ ਹੋ ਅਤੇ ਕੰਨਿਆਂ ਘਾਤ ਆਦਿਕ ਕਈ ਅਪ੍ਰਾਧ ਕਰਕੇ ਬਾਣੀ ਦੇ ਵਿਰੁਧ ਅਮਲ ਕਰਦੇ ਹੋ, ਇਸ ਲਈ ਕੂਕੇ ਤੁਹਾਨੂੰ ਸਿੱਖ ਨਹੀਂ ਸਮਝਦੇ। ਕੂਕੇ ਅਕਾਲ ਪੁਰਖ ਦਾ ਕੀਰਤਨ ਕਰਦੇ ਹੋਏ ਏਨੇ ਮਸਤ ਹੋ ਜਾਂਦੇ ਹਨ ਕਿ ਉਨ੍ਹਾਂ ਨੂੰ ਆਪਣੇ ਕੇਸਾਂ ਅਤੇ ਦਸਤਾਰਾਂ ਦੀ ਸੋਝੀ ਨਹੀਂ ਰਹਿ ਜਾਂਦੀ।"

ਇੰਸਪੈਕਟਰ ਫਜ਼ਲ ਹੁਸੈਨ ਅਨੁਸਾਰ ਏਥੇ ਆਨੰਦਪੁਰ ਸਾਹਿਬ ਕਈ ਉਘੇ ਲੋਕ ਕੂਕੇ ਬਣੇ। ਉਸ ਅਨੁਸਾਰ ਸਤਿਗੁਰੂ ਜੀ ਨੇ ਹੋਲੇ ਤੇ ਜਲੂਸ ਕਢਿਆ ਅਤੇ ਉਨ੍ਹਾਂ ਨਾਲ ਲਗਪਗ ਅੱਠ ਹਜ਼ਾਰ ਕੂਕੇ ਸਨ।

ਇਸ ਤਰ੍ਹਾਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਹੇਠ ਲਿਖੇ ਅਨੁਸਾਰ ਹੋਲੇ ਮਹੱਲੇ ਕੀਤੇ :

ਪਹਿਲਾ ਹੋਲਾ . ਖੋਟੇ (ਜ਼ਿ: ਫਿਰੋਜ਼ਪੁਰ) ਸੰ: ੧੯੨੨ ਬਿ: [ਸੰਨ ੧੮੬੬]
ਦੂਜਾ ਹੋਲਾ : ਆਨੰਦਪੁਰ ਸਾਹਿਬ ਸੰ: ੧੯੨੩ ਬਿ: [ਸੰਨ ੧੮੬੭]
ਤੀਜਾ ਹੋਲਾ : ਸ੍ਰੀ ਭੈਣੀ ਸਾਹਿਬ ਸੰ: ੧੯੨੪ ਬਿ: [ਸੰਨ ੧੮੬੮]
ਚੌਥਾ ਹੋਲਾ : ਮਾਨਾ ਵਾਲੇ ਸੰ: ੧੯੨੫ ਬਿ: [ਸੰਨ ੧੮੬੯]
ਪੰਜਵਾਂ ਹੋਲਾ : ਸ੍ਰੀ ਭੈਣੀ ਸਾਹਿਬ ਸੰ: ੧੯੨੬ ਬਿ: [ਸੰਨ ੧੮੭੦]
ਛੇਵਾਂ ਹੋਲਾ : ਆਨੰਦਪੁਰ ਸਾਹਿਬ ਸੰ: ੧੯੨੭ ਬਿ: [ਸੰਨ ੧੮੭੧]

ਹੋਲੇ ਮਹੱਲੇ ਦਾ ਮੇਲਾ ਨਾਮਧਾਰੀ ਸੰਗਤ ਵਿਚ ਇਕ ਖਾਸ ਮਹਾਨਤਾ ਭਰਿਆ ਹੋ ਗਿਆ ਹੈ। ਇਸ ਦਾ ਕਾਰਨ ਇਕ ਤਾਂ ਚੇਤਰ ਵਦੀ ਤੀਜ ਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਅਵਤਾਰ ਦਿਹਾੜਾ ਆਉਂਦਾ ਹੈ ਅਤੇ ਦੂਜਾ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਦਾ ਅਵਤਾਰ ਦਿਹਾੜਾ ਵੀ ਇਨ੍ਹਾਂ ਦਿਨਾਂ ਵਿਚ ਪੈ ਜਾਂਦਾ ਹੈ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਇਸ ਹੋਲੇ ਮਹਲੇ ਦੇ ਪੁਰਬ ਨੂੰ ਸਿਰਫ਼ ਭਾਰਤ ਵਿਚ ਹੀ ਨਹੀਂ ਮਨਾਇਆ ਸਗੋਂ ਵਿਦੇਸ਼ਾਂ ਵਿਚ ਜਾਕੇ ਬੜੀ ਸ਼ਾਨੋ ਸ਼ੌਕਤ ਨਾਲ ਮਨਾਏ ਗਏ ਹਨ।

ਐਤਕੀਂ ਸੰਨ 1990 ਦਾ ਹੋਲਾ ਮਹੱਲਾ ਸ੍ਰੀ ਭੈਣੀ ਸਾਹਿਬ ਵਿਖੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ 100 ਸਾਲਾ ਜਨਮ-ਸ਼ਤਾਬਦੀ ਵਰ੍ਹੇ ਦੇ ਸੰਬੰਧ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਛੱਤਰ ਛਾਇਆ ਹੇਠ ਇੰਗਲੈਂਡ ਨਿਵਾਸੀ ਸੰਤ ਪ੍ਰੀਤਮ ਸਿੰਘ ਰੀਹਲ ਪ੍ਰਧਾਨ ਨਾਮਧਾਰੀ ਸੰਗਤ ਯੂ.ਕੇ. ਅਤੇ ਉਨ੍ਹਾਂ ਦੇ ਮਿੱਤਰ ਸੰਤ ਜਗਤਾਰ ਸਿੰਘ ਜੀ ਵਲੋਂ ਮਨਾਇਆ ਜਾ ਰਿਹਾ ਹੈ।

13-14-15-16 ਮਾਰਚ 1990 ਦੇ ਇਹ ਸਾਰੇ ਦਿਨ ਹੋਲੇ ਮਹੱਲੇ ਦੇ ਦਿਨ ਹਨ ਤੇ ਇਨ੍ਹਾਂ ਦਿਨਾਂ ਵਿਚ ਸ੍ਰੀ ਸਤਿਗੁਰੂ ਜੀ ਆਪ ਕਿਰਪਾ ਕਰਕੇ ਨਾਮਧਾਰੀ ਸੰਗਤ ਕੋਲੋਂ ਨਾਮ ਸਿਮਰਨ ਤੇ ਗੁਰਬਾਣੀ ਦੀ ਕਥਾ ਕੀਰਤਨ ਕਰਵਾ ਕੇ ਇਸ ਕਲਿਜੁਗ ਵਿਚ ਸਤਿਜੁਗ ਦਾ ਵਰਤਾਰਾ ਵਰਤਾ ਰਹੇ ਹਨ। ਦੇਸ਼ਾਂ ਵਿਦੇਸ਼ਾਂ ਚੋਂ ਨਾਮਧਾਰੀ ਸੰਗਤ ਇਨ੍ਹਾਂ ਦਿਨਾਂ ਵਿਚ ਸ੍ਰੀ ਭੈਣੀ ਸਾਹਿਬ ਪੁਜ ਰਹੀ ਹੈ। ਇੰਗਲੈਂਡ ਤੋਂ ਸੰਤ ਵਾਸਦੇਵ ਸਿੰਘ ਬਮਰਾਹ ਪਰਿਵਾਰ ਸਮੇਤ, ਸੰਤ ਏਕਮ ਸਿੰਘ ਸੌਂਦ, ਸੰਤ ਰਾਜਿੰਦਰ ਸਿੰਘ ਚਾਨਾ, ਸੰਤ ਹਰਬੰਸ ਸਿੰਘ ਚਾਨਾ, ਸੰਤ ਬਚਿੱਤਰ ਸਿੰਘ, ਸੰਤ ਜਗਮੋਹਨ ਸਿੰਘ ਪਨੇਸਰ ਆਦਿ ਬਹੁਤ ਸਾਰੇ ਸਿੰਘਾਂ ਤੋਂ ਇਲਾਵਾ ਕੈਨੇਡਾ, ਥਾਈਲੈਂਡ ਅਤੇ ਨੈਰੋਬੀ ਆਦਿ ਤੋਂ ਨਾਮਧਾਰੀ ਸੰਗਤ ਸ੍ਰੀ ਭੈਣੀ ਸਾਹਿਬ ਪੁਜ ਰਹੀ ਹੈ। ਸ੍ਰੀ ਸਤਿਗੁਰੂ ਜੀ ਦੀ ਅਪਾਰ ਕਿਰਪਾ ਹੈ ਜੁ ਨਾਮਧਾਰੀ ਸਿੰਘ ਜਿਥੇ ਜਿਥੇ ਵੀ ਰਹਿੰਦੇ ਹਨ ਉੱਥੇ ਉੱਥੇ ਹੀ ਗੁਰਸਿੱਖੀ ਦਾ, ਰਹਿਤ ਮਰਯਾਦਾ ਦਾ, ਨਾਮ ਸਿਮਰਨ ਤੇ ਗੁਰਬਾਣੀ ਦਾ ਪ੍ਰਚਾਰ ਕਰ ਰਹੇ ਹਨ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਝੰਡਾ ਦੇਸ਼ਾਂ ਵਿਦੇਸ਼ਾਂ ਵਿਚ ਝੁਲਾ ਰਹੇ ਹਨ।

ਅਦਾਰਾ ਨਿਰੀਖਿਅਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਕੋਟਾਨ ਕੋਟ ਧੰਨਵਾਦ ਕਰਦਾ ਹੈ ਕਿ ਉਹ ਇਸ ਘੋਰ ਸਮੇਂ ਵਿਚ ਆਪਣੇ ਸਿੱਖਾਂ ਦੇ ਦੁੱਖ ਹਰਕੇ ਸੁੱਖਾਂ ਦਾ ਪ੍ਰਦਾਨ ਕਰਕੇ ਅਤੇ ਉਨ੍ਹਾਂ ਕੋਲੋਂ ਆਪਣੀ ਕਿਰਪਾ ਦੁਆਰਾ ਵੱਡੇ ਵੱਡੇ ਮੇਲੇ ਤੇ ਧਾਰਮਿਕ ਸਮਾਗਮ, ਖੇਡਾਂ ਤੇ ਸੰਗੀਤ ਸੰਮੇਲਨ ਆਦਿ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ ਇਸ ਸ਼ਤਾਬਦੀ ਵਰ੍ਹੇ ਦੇ ਦੌਰਾਨ ਵਿਚ ਕਰਵਾ ਰਹੇ ਹਨ।

**ਦਲੀਪ ਸਿੰਘ ਨਾਮਧਾਰੀ**

ਸੰਪਾਦਕ

# ਦਸਮ ਪਾਤਸ਼ਾਹ ਜੀ ਦਾ ਇਤਿਹਾਸਕ ਅਸਥਾਨ

## ਸੁਹੇਵਾ ਸਾਹਿਬ ਅਤੇ ਨਾਮਧਾਰੀ ਜਗਤ

ਦੇਵਿੰਦਰ ਸਿੰਘ ਗਿਲ
ਪਿੰਡ : ਜੀਆ ਨੱਥਾ

ਦਸਮ ਪਾਤਸ਼ਾਹ ਜੀ ਦਾ ਇਤਿਹਾਸਕ ਅਸਥਾਨ ਸੁਹੇਵਾ ਸਾਹਿਬ ਅਤੇ ਇਸਦਾ ਚੁਗਿਰਦਾ ਆਦਿ ਜੁਗਾਦਿ ਤੋਂ ਪਵਿਤਰ ਅਤੇ ਮਹਾਂਪੁਰਸ਼ਾਂ ਦਾ ਸਥਾਨ ਰਿਹਾ ਹੈ। ਕਿਹਾ ਜਾਂਦਾ ਹੈ ਕਿ ਪਾਂਡਵਾਂ ਨੇ ਆਪਣੇ ਬਨਵਾਸ ਦਾ ਸਮਾਂ ਇਥੇ ਹੀ ਗੁਜ਼ਾਰਿਆ ਸੀ ਅਤੇ ਫਿਰ ਇਸ ਤੋਂ ਅਗੇ ਇਥੇ ਠਹਿਰਕੇ ਗਏ ਸਨ। ਸੁਹੇਵਾ ਸਾਹਿਬ ਤੋਂ ਥੋੜੀ ਦੂਰ ਲੱਹਾ ਗਲ ਤੀਰਥ ਹੈ ਜਿਸਦਾ ਸੰਬੰਧ ਪਾਂਡਵਾਂ ਨਾਲ ਦਸਿਆ ਜਾਂਦਾ ਹੈ। ਉਸ ਤੀਰਥ ਦੇ ਤਾਲ ਵਿਚ ਪਾਂਡਵਾਂ ਦੇ ਇਸ਼ਨਾਨ ਕਰਨ ਨਾਲ ਉਹਨਾਂ ਦੀਆਂ ਲੋਹੇ ਦੀਆਂ ਬੇੜੀਆਂ ਗਲ ਕੇ ਲਹਿ ਗਈਆਂ ਸਨ। ਇਸ ਤੋਂ ਪਹਿਲਾਂ ਮਾਤਾ ਸੀਤਾ ਦੀ ਭਾਲ ਵਿਚ ਭਗਵਾਨ ਸ੍ਰੀ ਰਾਮ ਚੰਦਰ ਜੀ ਨੇ ਵੀ ਸੁਹੇਵਾ ਸਾਹਿਬ ਦੇ ਅਸਥਾਨ ਵਲ ਚਰਨ ਪਾਏ ਸਨ। ਇਸ ਇਲਾਕੇ, ਜਰਾਸੰਧ ਨਾਲ ਯੁਧ ਕਰਨ ਸਮੇਂ ਭਗਵਾਨ ਸ੍ਰੀ ਕ੍ਰਿਸ਼ਨ ਜੀ ਵੀ ਆਏ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਆਪਣੀ ਪੂਰਬ ਦੀ ਉਦਾਸੀ ਸਮੇਂ ਭਾਈ ਬਾਲਾ ਅਤੇ ਮਰਦਾਨਾ ਜੀ ਵੀ ਇਸ ਇਲਾਕੇ ਵਿਚ ਆਏ ਸਨ ਅਤੇ ਸੁਹੇਵਾ ਸਾਹਿਬ ਵਾਲੇ ਸਥਾਨ ਤੇ ਬਿਰਾਜੇ ਸਨ।

1705 ਈਸਵੀ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਦਾ ਕਿਲਾ ਛਡਿਆ ਤਾਂ ਆਪ ਜੀ ਚਮਕੌਰ, ਮਾਛੀਵਾੜਾ ਅਤੇ ਸਰਸਾ ਤੋਂ ਹੁੰਦੇ ਹੋਏ ਸੁਹੇਵਾ ਸਾਹਿਬ ਪਹੁੰਚੇ ਅਤੇ ਮੌਜੂਦਾ ਸਥਾਨ ਤੇ ਚਰਨ ਪਾਏ। ਉਸ ਸਫ਼ਰ ਬਾਰੇ, ਇਕ ਪ੍ਰਾਚੀਨ ਪੋਥੀ "ਸੰਖੀ ਪੋਥੀ" ਹੈ, ਜਿਸ ਵਿਚ ਉਹਨਾਂ ਸਫਰਾਂ ਦਾ ਜ਼ਿਕਰ ਆਉਂਦਾ ਹੈ। ਉਸ ਪੋਥੀ ਦਾ ਅੰਗਰੇਜ਼ੀ ਅਨੁਵਾਦ ਸਰ ਅਤਰ ਸਿੰਘ ਭਦੌੜ ਨੇ ਕਰਵਾ ਕੇ ਮਹਾਰਾਣੀ ਵਿਕਟੋਰੀਆ ਨੂੰ ਭੇਂਟ ਕੀਤਾ ਸੀ। ਉਸ ਪੋਥੀ ਵਿਚ ਸੁਹੇਵਾ ਸਾਹਿਬ ਵਾਲੀ ਸਾਖੀ ਵੀ ਅੰਕਿਤ ਹੈ ਜਿਸ ਵਿਚ ਗੁਰੂ ਜੀ ਨੇ ਕਿਹਾ ਹੈ, ਜਦੋਂ ਜੰਡ ਦੇ ਬ੍ਰਿਛ ਦੀ ਖੋੜ ਵਿਚ ਉਗਿਆ ਪਿੱਪਲ ਦਾ ਦਰਖਤ ਜੰਡ ਨੂੰ ਖਤਮ ਕਰ ਦੇਵੇਗਾ ਤਾਂ ਤਦੋਂ ਸਾਰੇ ਦੇਸ਼ ਵਿਚ ਖਾਲਸੇ ਦਾ ਰਾਜ ਹੋਵੇਗਾ। ਇਸ ਇਤਿਹਾਸਕ ਘਟਨਾ ਬਾਰੇ ਭਾਈ ਸਾਹਿਬ ਭਾਈ ਕਪੂਰ ਸਿੰਘ ਜੀ ਦਾ ਅਨੁਵਾਦਿਤ ਲੇਖ "ਜੰਡ ਝੜੇ, ਪੀਪਲ ਬੜੇ, ਖਾਲਸਾ ਚੜ੍ਹੇ" ਦਿੱਲੀ ਤੋਂ ਪ੍ਰਕਾਸ਼ਿਤ ਹੋ ਰਹੇ "ਕੌਮੀ ਵੰਗਾਰ" ਦੇ 6 ਜੁਲਾਈ 1988 ਈਸਵੀ ਦੇ ਅੰਕ ਵਿਚ ਲੇਖ ਛਪਿਆ ਸੀ।

ਉਪਰੋਕਤ ਲੇਖ ਅਨੁਸਾਰ, ਜਦੋਂ ਮਹਾਰਾਣੀ ਵਿਕਟੋਰੀਆ ਨੇ ਸੁਹੇਵਾ ਸਾਹਿਬ ਦੀ ਸਾਖੀ ਪੜ੍ਹੀ ਤਾਂ ਉਸਦੀ ਨੀਂਦ ਹਰਾਮ ਹੋ ਗਈ ਸੀ, ਉਹ ਲੇਖ ਪੂਰਨ ਤੌਰ ਤੇ ਅਖੀਰ ਵਿਚ ਇਥੇ ਪਾਠਕਾਂ ਦੀ ਜਾਣਕਾਰੀ ਲਈ ਦਿਤਾ ਜਾ ਰਿਹਾ ਹੈ। ਉਸ ਲੇਖ ਨੂੰ ਲਿਖਾਰੀ ਨੇ ਸਿਰਫ ਦਸਮ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਤਕ ਸੀਮਤ ਹੀ ਰਖਿਆ ਹੈ ਪਰੰਤੂ ਨਾਮਧਾਰੀ ਜਗਤ ਦੇ ਸੁਹੇਵਾ ਸਾਹਿਬ ਨਾਲ ਸੰਬੰਧਾਂ ਬਾਰੇ ਕੋਈ ਗਲ ਨਹੀਂ ਕੀਤੀ, ਸ਼ਾਇਦ ਇਸ ਬਾਰੇ ਸਵਰਗਵਾਸੀ ਭਾਈ ਸਾਹਿਬ ਭਾਈ ਕਪੂਰ ਸਿੰਘ ਜੀ ਨੂੰ ਜਾਣਕਾਰੀ ਨਾ

ਹੋਵੇ । ਅਗੇ ਸੁਹੇਵਾ ਸਾਹਿਬ ਦਾ ਇਤਿਹਾਸ ਅਤੇ ਉਸ ਨਾਲ ਨਾਮਧਾਰੀਆਂ ਦੇ ਸੰਬੰਧਾਂ ਬਾਰੇ ਅਤਿਅੰਤ ਸੰਖੇਪ ਵੇਰਵੇ ਅੰਕਿਤ ਕੀਤੇ ਜਾ ਰਹੇ ਹਨ ।

ਸੁਹੇਵਾ ਸਾਹਿਬ ਦੀ ਨੀਂਹ ਸਾਂਈਂ ਦਾਸ ਨੇ ਰਖੀ ਸੀ । ਸਾਂਈ ਦਾਸ, ਜੋਧੇ ਰਾਜਪੂਤ ਦੇ ਕਾਂਦਲ ਭਾਈ ਦੀ ਅੰਸ਼ ਵਿਚੋਂ ਸੀ । ਸਾਂਈ ਦਾਸ ਜੀ ਦਾ ਕੁਰਸੀ ਨਾਮ ਇਸ ਪ੍ਰਕਾਰ ਹੈ :—

ਕਾਂਦਲ ਭਾਈ
|
ਰਾਵਤ ਸਿੰਘ | ਹਮੀਰ ਸਿੰਘ
ਰਿੜਕਾ ਮੱਲ ਜੀ
|
ਖੇਤਾ ਜੀ
|
ਸਾਂਈ ਦਾਸ ਜੀ

ਕਾਂਦਲ ਜੀ ਦਾ ਮੁਗਲਾਂ ਨਾਲ ਲੜਦਿਆਂ, ਸੁਹੇਵਾ ਸਾਹਿਬ ਤੋਂ ਇਕ ਕੋਹ ਦੂਰ ਸੀਸ ਕਟਿਆ ਗਿਆ । ਕਾਂਦਲ ਜੀ ਆਪਣੇ ਹੱਥ ਤੇ ਸੀਸ ਟਿਕਾਈ ਲੜਦਿਆਂ ਹੋਇਆਂ ਸੁਹੇਵਾ ਸਾਹਿਬ ਦੇ ਤਾਲ ਵਾਲੀ ਜਗ੍ਹਾ ਪਵਿੱਤਰ ਜਾਣਕੇ ਆ ਗਿਰੇ ਜਿਥੇ ਬਾਅਦ ਵਿਚ ਸਾਂਈ ਦਾਸ ਨੇ ਉਹਨਾਂ ਦੀ ਸਮਾਧ ਬਣਾਈ ਸੀ । ਸਾਂਈ ਦਾਸ ਦੀ ਪੀੜ੍ਹੀ 'ਚੋਂ ਦੌਲਤ ਰਾਮ ਗੁਰੂ ਗੋਬਿੰਦ ਸਿੰਘ ਜੀ ਦਾ ਸਿੱਖ ਹੋਇਆ ਜਦੋਂ ਗੁਰੂ ਜੀ ਸੁਹੇਵਾ ਸਾਹਿਬ ਆਏ ਸਨ । ਦੌਲਤ ਰਾਮ ਦੇ ਪੰਜਵੇਂ ਪੁਤਰ ਬੁਲੇ ਦਾ ਨਾਮ ਗੁਰੂ ਜੀ ਨੇ ਬਾਲਾ ਰਾਏ ਰਖਿਆ ਅਤੇ ਅਸੀਸ ਦਿਤੀ ਕਿ ਉਹ ਛੇਤੀ ਰਾਜਾ ਬਣੇਗਾ ਜੋ ਬਾਅਦ ਵਿਚ ਭਾਦਰੇ ਦਾ ਰਾਜਾ ਬਣਿਆ ਸੀ । "ਸਾਖੀ ਪੋਥੀ" ਵਿਚ ਸੁਹੇਵਾ ਸਾਹਿਬ ਦੀ ਸਾਖੀ ਦਾ ਵੇਰਵਾ ਇਸ ਪ੍ਰਕਾਰ ਹੈ :—

"ਇਕ ਦਿਨ ਦੌਲਤ ਰਾਮ ਨੂੰ ਕਾਢ ਦੀਆ ਥੀ ਸੁਹੇਵੇ ਸਾਹਿਬ ਤੇ ਰਾਜੇ ਕਰਨ ਸਿੰਘ ਨੇ; ਗੁੜੀ ਆਇ ਰਹਿਆ ਸੀ । ਜੋ ਸਚੇ ਪਾਤਸ਼ਾਹ ਦਮਦਮੇ ਸਾਹਿਬ ਤੇ ਆਏ ਹੈਨ, ਬੜੇ ਪੂਰਨ ਪੁਰਖ ਹੈਨ, ਕਰਨ ਕਾਰਨ ਹੈਨ, ਔਤਾਰੀ ਲੋਕ ਹੈਨ । ਸੋਭਾ ਸੁਣਕੇ ਦਮਦਮੇ ਸਾਹਿਬ ਆਇਆ । ਆਇ ਹਜ਼ੂਰ ਮੱਥਾ ਟੇਕਿਆ, ਹੱਥ ਜੋੜਿ ਆਇ ਖੜਾ ਹੋਇਆ । ਤਾਂ ਬਚਨ ਹੋਇਆ, "ਦੌਲਤ ਰਾਮ ਤੂੰ ਕਿਸ ਮਨੋਰਥ ਆਇਆ ਹੈਂ ?"......

......ਇਤਨੇ ਭਲੇ ਬਰਾੜ ਕੀ ਭਾਬੀ ਹਥਿ ਜੋੜ ਕਰਿ ਖੜੀ ਹੋਈ ਬਹੁਤ ਬੇਨਤੀ ਕਰੀ । ਬਚਨ ਹੋਇਆ: "ਸਿਖਣੀਏ ! ਤੂੰ ਕਿਸ ਮਨੋਰਥ ਆਈ ਹੈਂ ?"

ਕਹਿਆ : 'ਜੀ ਸਚੇ ਪਾਤਿਸ਼ਾਹਿ ! ਮੈਨੂੰ ਬੇਟੀ ਮਾਰੀ ਕਾ ਸਰਾਪ ਲਗਾ ਹੈ ਜੀ, ਮੈਨੂੰ ਬਖਸ਼ੋ ਜੀ, ਮੈਂ ਅਨੇਕ ਜਨਮ ਨਹੀਂ ਛੁਟਾਂਗੀ, ਤੁਸੀਂ ਕ੍ਰਿਪਾ ਕਰੋ ਬਖਸ਼ੋ ਜੀ ।' ਸਚੇ ਪਾਤਸ਼ਾਹਿ ਚੁਪ ਕਰ ਗਏ । ਸਿਖਣੀ ਪੁਛਿਆ ਸਿੱਖਾਂ ਨੂੰ : 'ਸਿਖੋ ! ਸਚੇ ਪਾਤਸ਼ਾਹਿ ਕਿਹੜੀ ਟਹਿਲ ਪਰ ਦਿਆਲ ਹੁੰਦੇ ਹੈਨ ?' ਸਿਖਾਂ ਕਹਿਆ : 'ਘੋੜਿਆਂ ਕੀ ਟਹਲ ਪਰ ਦਿਆਲ ਹੁੰਦੇ ਹੈਨ ।' ਲਗੀ ਘੋੜਿਆਂ ਕੀ ਟਹਲ ਕਰਣ ।... ..

......ਕੋਈ ਦਿਨ ਬਸੇ ਸਰਸੇ । ਸਰਸੇ ਤੇ ਕੂਚ ਕੀਆ, ਮੁਕਾਮ ਨੋਹਰ ਕੀਆ । ਕੋਈ ਦਿਨ ਬਸੇ ਨੋਹਰ ਤੇ ਕੂਚ ਕੀਆ । ਸੁਖਾ ਛਕਿਆ, ਸੁਰ ਪੁਰ ਸੁਹੇਵੇ ਮੁਕਾਮ ਕੀਆ । ਦੌਲਤ ਰਾਮ ਚਾਰ ਬੇਟੇ ਲੈ ਕਰਿ ਆਣ ਮੱਥਾ ਟੇਕਿਆ ਹਜ਼ੂਰ ।

ਤਾਂ ਬਚਨ ਹੋਇਆ : 'ਦੌਲਤ ਰਾਮ ਤੇਰੇ ਕੇ ਬੇਟੇ ਹੈਨ ?'

ਕਹਿਆ : 'ਜੀ ਪੰਜ ਬੇਟੇ ਹੈਨ !' ਬਚਨ ਹੋਇਆ, 'ਪੰਜਵਾਂ ਕਹਾਂ ਹੈ ?' 'ਜੀ, ਏਥੇ ਫਿਰਦਾ ਹੋਇਗਾ, ਬਾਉਲਾ ਹੈ ।' ਤਾਂ ਬਚਨ ਹੋਇਆ : 'ਓਹ ਬਾਵਲਾ ਨਹੀਂ ਸਿਆਣਾ ਹੈ, ਉਸ ਨੂੰ ਬੁਲਾਵੋ ।' ਬੁਲਾਇਆ, ਆਣ ਹੱਥ ਬੰਨ੍ਹਕੇ ਮੱਥਾ ਟੇਕਿਆ । ਬਚਨ ਹੋਇਆ : 'ਇਸ ਕਾ ਠਾਉਂ ਕਿਆ ਹੈ ?' 'ਜੀ ਇਸਕਾ ਨਾਉਂ ਬੁਲ੍ਹਾ ਹੈ ਜੀ ।' 'ਇਨ੍ਹੈ ਬੂਲਾ ਨਹੀ ਕਹਿਣਾ ! ਇਸ ਨੂੰ

ਲਾਲ ਸਿੰਘ ਕਹਿਣਾ ! ਏਹੂ ਤੇਰੇ ਘਰ ਮੈ ਲਾਲ ਹੈ। ਏਹੋ ਇਸ ਦੇਸ ਕਾ ਰਾਜਾ ਹੋਵੈਗਾ। ਅਰੁ ਇਹ ਚਾਰੇਂ ਇਸ ਕੀ ਕਮਾਈ ਖਾਵੈਂਗੇ।'

... ਇਤਨੇ ਸਚੇ ਪਾਤਸ਼ਾਹਿ ਨੇ ਕਮਰਕਸਾ ਖੋਲਿਆ। ਛੇ ਉਂਗਲਾਂ ਕਾ ਸਪੋਲੀਆ ਨਿਕਲਕੇ ਢਹਿ ਪਇਆ। ਸਿਖ ਲਗੇ ਮਾਰਨੇ। ਭਜਕੇ ਜੰਡ ਵਿਚਿ ਵੜ ਗਿਆ। ਸਿਖਾਂ ਪੁਛਿਆ : 'ਸਚੇ ਪਾਤਸ਼ਾਹਿ, ਇਹਿ ਕੀ ਭਾਣਾ ਵਰਤਿਆ ?' ਬਚਨ ਹੋਇਆ : 'ਸਿਖੋ ! ਇਹਿ ਕਾਲ ਥੀ ਹਮ ਨੇ ਪਕੜਿਆ ਥੀ, ਇਸ ਮਾਲਵੇ ਮਾਂਹਿ ਤੇ ਉਸ ਮਾਲਵੇ ਮਾਹਿ ਛੋਡਾਂਗੇ-ਉਜੈਨ ਕੀ ਧਰਤੀ। ਸਾਥੋਂ ਏਥੇ ਹੀ ਛੁਟਿ ਗਇਆ।'

ਫੇਰ ਬਚਨ ਹੋਇਆ ਸਿਖਾਂ ਨੂੰ ! 'ਸਿਖੋ ਏਥੇ ਕਿਤੇ ਬ੍ਰਹਮਾ ਥੀ ਹੈ, ਦੇਖੋ ਤਾਂ ਸਿਖੋ !' ਸਿਖ ਲਗੇ ਦੇਖਣ, ਸਾਰੇ ਫਿਰੇ, ਜੰਡਾਂ ਵਿਚਿ ਕਿਤੇ ਨਜਰ ਨਾਂ ਆਇਆ। ਕਹਿਆ : 'ਜੀ ਸਚੇ ਪਾਤਿਸਾਹਿ ਕਿਤੇ ਤਾਂ ਨਜਰ ਨਾਹੀ ਆਇਆ।' ਤਾਂ ਫੇਰ ਬਚਨ ਹੋਇਆ ਇਕ ਸਿਖ ਨੂੰ : 'ਸਿਖਾ ! ਇਸ ਜੰਡ ਉਪਰ ਚੜ !' ਤਾਂ ਸਿਖ ਚੜ੍ਹ ਗਿਆ। ਦੇਖੇ ਤਾਂ ਇਕੁ ਛੈ ਉਂਗਲਾਂ ਕਾ ਪਿੱਪਲ ਖੜਾ ਹੈ। ਕਹਿਆ : 'ਜੀ, ਇਕੋ ਛੇ ਉਂਗਲ ਕਾ ਪਿੱਪਲੁ ਖੜਾ ਹੈ।'

'ਸਿਖੋ ! ਇਹ ਪਿੱਪਲ ਨਾਂਹੀ, ਇਹ ਤਾਂ ਬ੍ਰਹਮਾ ਹੈ। ਬ੍ਰਹਮੇ ਕਾ ਰੂਪ ਸਭ ਪਿਪਲੁ ਹੈਠ। ਪਰੁ ਇਸ ਮੇ ਬ੍ਰਹਿਮਾ ਕੀ ਜੋਤਿ ਬਹੁਤੀ ਹੈ। ਕੈਸੇ ਕਰਕੇ ? ਜੈਸੇ ਔਤਾਰ ਤਾਂ ਸਭੀ ਬਿਸਨ ਭਗਵਾਨ ਕੇ ਹੂਏ ਹੈਂ। ਪਰੁ ਕਿਸਨਾ ਔਤਾਰ ਹੂਆ ਹੈ, ਉਸ ਮਹਿ ਬਿਸਨ ਭਗਵਾਨ ਕੀ ਜੋਤਿ ਬਹੁਤੀ ਥੀ। ਤੈਸੇ ਕਰਕੇ ਇਸ ਮੈ ਬ੍ਰਹਮੇ ਕੀ ਜੋਤ ਬਹੁਤੀ ਹੈ। ਅਰ ਏਹੁ ਜੰਡ ਰਾਖਸ਼ ਹੈ, ਪਿੱਪਲ ਦੇਵਤਾ ਹੈ। ਇਸ ਰਾਖਸ਼ ਨੂੰ ਦੇਵਤਾ ਅਲੋਪ ਕਰ ਲਵੇਗਾ। ਜਬ ਹਮ ਪੰਜਾਬ ਧਰਤੀ ਮਹਿ ਆਵਾਂਗੇ। ਖਾਲਸੇ ਕੀ ਤੇਗ ਖੜੀ ਹੋਵੇਗੀ। ਪਲੀ ਪਲ ਖਾਲਸੇ ਕਾ ਤੇਜ ਬਧੈਗਾ। ਚਾਰ ਖੂਟ ਮੈ ਹੋਵੈਗਾ ਖਾਲਸਾ।..."

ਇਸ ਉਪਰੋਕਤ ਸਾਖੀ ਨੂੰ ਜਦੋਂ ਮਹਾਰਾਣੀ ਵਿਕਟੋਰੀਆ ਨੇ ਸਰਦਾਰ ਅਤਰ ਸਿੰਘ ਭਦੌੜ ਦੁਆਰਾ ਅਨੁਵਾਦਿਤ ਰੂਪ ਵਿਚ ਪੜ੍ਹਿਆ ਤਾਂ ਉਸਦੀ ਨੀਂਦ ਹਰਾਮ ਹੋ ਗਈ ਸੀ। ਭਵਿਖਤ ਵਾਕਾਂ 'ਚ ਵਿਸ਼ਵਾਸ਼ ਰਖਦੀ ਸੀ ਅਤੇ ਉਸਨੂੰ ਵਿਸ਼ਵਾਸ ਸੀ ਕਿ ਇਹ ਵਾਕ ਖਾਲਸਾ ਰਾਜ ਵਾਲਾ ਜਰੂਰ ਪੂਰਾ ਹੋਣਾ ਹੈ, ਇਸ ਬਾਰੇ ਵਿਸਥਾਰ ਸਹਿਤ ਜ਼ਿਕਰ ਭਾਈ ਸਾਹਿਬ ਭਾਈ ਕਪੂਰ ਸਿੰਘ ਜੀ ਦੇ ਲੇਖ ਵਿਚ ਆਉਂਦਾ ਹੈ ਜੋ ਇਥੇ ਧੰਨਵਾਦ ਸਹਿਤ ਪ੍ਰਕਾਸ਼ਨ ਹਿਤ ਹਾਜ਼ਰ ਹੈ।

1708 ਈਸਵੀ ਤੋਂ ਬਾਅਦ ਸਤਿਗੁਰ ਰਾਮ ਸਿੰਘ ਜੀ ਦੇ ਆਗਮਨ ਤਕ ਸੁਹੇਵਾ ਸਾਹਿਬ ਦੇ ਸਥਾਨ ਸਮੇਂ ਦੇ ਕਿਹੜੇ ਕਿਹੜੇ ਉਤਰਾ ਝੜਾਅ ਵੇਖੇ, ਇਤਿਹਾਸ ਵਿਚ ਸਾਂਭੇ ਨਹੀਂ ਮਿਲਦੇ। ਸਤਿਗੁਰੂ ਰਾਮ ਸਿੰਘ ਜੀ, ਸੁਹੇਵਾ ਸਾਹਿਬ ਦੇ ਸਥਾਨ ਦੀ ਇਤਿਹਾਸਕ ਮਹਾਨਤਾ ਨੂੰ ਜਾਣਦੇ ਸਨ। ਉਹਨਾਂ ਦੇ ਬਿਦੇਸੋਂ ਆਏ ਅਨੇਕ ਹੁਕਮਨਾਮਿਆਂ ਵਿਚ ਇਸ ਅਸਥਾਨ ਦਾ ਜ਼ਿਕਰ ਆਇਆ ਹੈ :—

"ਜਾਕੇ ਜਿਤਨਾਂ ਸਾਰੇ ਦੇਸ ਦੀ ਸੰਗਤ ਤੇ ਬਣ ਸਕੇ ਉਤਨਾਂ ਪਾਠ ਬਾਣੀ ਕਰੋ ਸੁਹੇਵੇ ਸਾਹਿਬ।"

"ਗੁਰੂ ਜੀ ਦਾ ਵੀ ਹੁਕਮ ਹੈ ਬਰਨੀ ਪਾਠ ਦਾ ਜ਼ੋਰ ਦਿਉ। ਏਥੋਂ ਜਾ ਕੇ ਸੁਹੇਵੇ ਸਾਹਿਬ ਸਾਰੇ ਦੇਸ਼ ਦੇ ਨਾਮਧਾਰੀ ਕੱਠੇ ਹੋ ਕੇ"

"ਸੁਹੇਵੇ ਸਾਹਿਬ ਜੋ ਪਾਠ ਕਰਨ ਸੋ ਇਕ ਪਾਠ ਚੰਡੀ ਦੀ ਵਾਰ ਦਾ ਸਭ ਕਰ ਲੈਣ।"

"ਨਾਲੇ ਭਜਨ ਪਾਠ ਜਰੂਰ ਕਰੇ ਸੁਹੇਵੇ ਸਾਹਿਬ ਜਾ ਕੇ।"

ਸਤਿਗੁਰ ਰਾਮ ਸਿੰਘ ਜੀ ਤੋਂ ਬਾਅਦ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਸ ਅਸਥਾਨ ਦੀ ਸਾਰ ਲਈ ਅਤੇ ਪਹਿਲੀ ਵਾਰ ਉਹਨਾਂ ਨੇ 1977 ਬਿਕਰਮੀ (1921 ਈਸਵੀ) ਨੂੰ ਮੁਕਤਸਰ ਮਾਘੀ ਦਾ ਮੇਲਾ ਕਰਕੇ ਸੰਤ ਆਲਾ ਸਿੰਘ ਜੀ ਨੂੰ ਉਹਨਾਂ ਦੇ ਜਥੇ ਸਮੇਤ

ਸੁਹੇਵਾ ਸਾਹਿਬ ਵਲ ਤੋਰਿਆ ਸੀ। ਉਥੇ ਸੰਤ ਆਲਾ ਸਿੰਘ ਜੀ ਨੇ 5 ਮਾਘ ਨੂੰ ਸ੍ਰੀ ਆਦਿ ਗਰੰਥ ਸਾਹਿਬ ਦਾ ਪਾਠ ਸ਼ੁਰੂ ਕੀਤਾ ਅਤੇ ਫਿਰ ਸਤਿਗੁਰੂ ਮੁਠੱਡੀਂ ਮੇਲਾ ਕਰਵਾ ਕੇ ਸੰਤ ਸੋਹਣ ਸਿੰਘ ਜੀ ਵਡਾਲਾ ਜੋਹਲਾ ਵਾਲਿਆਂ ਅਤੇ ਹੋਰ ਸੰਗਤ ਸਮੇਤ ਉਥੇ ਪੁਜ ਕੇ ਤਿੰਨ ਹੋਰ ਪਾਠ ਤੋਰੇ ਸਨ ਅਤੇ ਉਸ ਧਰਤੀ ਤੇ ਮੁੜ ਬਾਣੀ ਦਾ ਪ੍ਰਵਾਹ ਚਲਾ ਦਿੱਤਾ ਉਸ ਸਮੇਂ ਉਥੇ ਕੋਈ ਚੱਕੀ ਜਾਂ ਖਰਾਸ ਦਾ ਪ੍ਰਬੰਧ ਨਹੀਂ ਸੀ ਅਤੇ ਸੰਤਾਂ ਨੇ ਆਪ ਹੀ ਪੀਸਣਾ ਪੀਸਿਆ ਸੀ। ਇਕ ਦਿਨ ਬੀਕਾ ਸਿੰਘ ਵਡਾਲੇ ਜੋਹਲਾਂ ਵਾਲਿਆਂ ਨੂੰ ਜਾਪਿਆ ਸੀ ਕਿ ਚੱਕੀ ਆਪਣੇ ਆਪ ਹੀ ਸਤਿਗੁਰੂ ਰਾਮ ਸਿੰਘ ਜੀ ਦੀ ਕਿਰਪਾ ਨਾਲ ਚਲ ਰਹੀ ਹੈ। ਫਿਰ ਇਕ ਹੋਰ ਦਿਨ ਸੰਤ ਕਾਲਾ ਸਿੰਘ ਜੀ (ਜੰਜਾਤੇ ਜਿਲਾ ਲਾਹੌਰ) ਨੂੰ ਦੂਰ ਬਾਲਨ ਚੁਗਣ ਗਏ ਟਿੱਬੇ ਤੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਹੋਏ ਸਨ।

ਇਸ ਤੋਂ ਬਾਅਦ ਅਨੇਕ ਵਾਰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਉਥੇ ਸ੍ਰੀ ਗਰੰਥ ਸਾਹਿਬ ਦੇ ਪਾਠਾਂ ਦਾ ਪ੍ਰਵਾਹ ਚਲਾਇਆ ਸੀ। 1999 ਬਿਕਰਮੀ ਵਿਚ ਮਾਤਾ ਜੀਉਣ ਕੌਰ ਜੀ ਨੇ ਉਥੇ ਪੰਜ ਪਾਠਾਂ ਦਾ ਪ੍ਰਵਾਹ ਚਲਾਇਆ ਸੀ। ਮਾਤਾ ਜੀ ਦੀ ਯਾਦ ਵਿਚ ਗੁਰਦੁਆਰੇ ਦੇ ਬੂਹੇ ਤੇ ਇਹ ਸ਼ਬਦ ਉਕਰਾਏ ਗਏ :—

"੧ਓ ਯਾਦਗਾਰ ਪੂਜਯ ਸ੍ਰੀ ਮਾਤਾ ਜੀਵਨ ਕੌਰ ਜੀ। ਸੇਵਾ ਕਰਾਈ ਪਰਮ ਪੂਜ 108 ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਮਹਾਰਾਜ ਭੈਣੀ ਸਾਹਿਬ ਸੰਮਤ 1999 ਬਿ.। ਮਿ: ਆਸਾ ਸਿੰਘ ਨਾਮਧਾਰੀ ਚਕ 8 ਐਨ. ਐਨ. ਬੀ. ਬੀਕਾਨੇਰ ਸਟੇਟ।"

2007 ਬਿਕਰਮੀ ਵਿਚ ਸੰਤ ਦੁਸੰਦਾ ਸਿੰਘ ਜੀ ਮਸਤਾਨੇ ਖਿਆਲੇ ਵਾਲਿਆਂ ਨੇ ਸਤਿਗੁਰਾਂ ਤੋਂ ਆਗਿਆ ਲੈ ਕੇ ਕੁਝ ਹੋਰ ਸਾਥੀਆਂ ਸਮੇਤ ਸੁਹੇਵੇ ਸਾਹਿਬ ਭਗੌਤੀਆਂ ਦੀ 7 ਮੱਘਰ ਨੂੰ ਵਰਨੀ ਅਰੰਭੀ। ਫਿਰ 9 ਮਾਘ ਨੂੰ ਸਤਿਗੁਰਾਂ ਵੀ ਦਰਸ਼ਨ ਦਿਤੇ। ਉਥੇ 60 ਲਖ 70 ਹਜ਼ਾਰ ਭਗੌਤੀਆਂ ਦਾ ਪਾਠ ਹੋਇਆ ਅਤੇ ਸੁਰਗ ਪੁਰੀ ਦਾ ਦ੍ਰਿਸ਼ ਪੇਸ਼ ਕੀਤਾ। ਇਸੇ ਤਰ੍ਹਾਂ 2009 ਬਿਕਰਮੀ ਵਿਚ ਵੀ ਸ੍ਰੀ ਆਦਿ ਗਰੰਥ ਸਾਹਿਬ ਦੇ ਪਾਠਾਂ ਦਾ ਪ੍ਰਵਾਹ ਵਿਆਪਕ ਰੂਪ ਵਿਚ ਹੋਇਆ ਸੀ। 2017 ਬਿਕਰਮੀ ਵਿਚ 11 ਮੱਘਰ ਤੋਂ 21 ਮੱਘਰ ਤਕ ਭੇਦ ਸੇ ਸਿੰਘਾਂ ਸਮੇਤ ਬਾਬਾ ਸੁੰਦਰ ਸਿੰਘ ਜੀ ਭਿੰਡਰ ਕਲਾਂ ਤੇ ਗਿਆਨੀ ਗੁਰਬਚਨ ਸਿੰਘ (ਖਾਲਸਾ) ਜਿਲਾ ਫਿਰੋਜ਼ਪੁਰ ਜਲਾਲਾਬਾਦ ਨੇ ਸ੍ਰੀ ਆਦਿ ਗਰੰਥ ਸਾਹਿਬ ਦੇ ਪਾਠ ਕਰਵਾਏ ਸਨ ਤੇ ਏਨੇ ਦਿਨ ਸੂਰਜ ਪ੍ਰਕਾਸ਼ ਦੀ ਕਥਾ ਵੀ ਕਰਵਾਈ ਸੀ। 1929 ਈਸਵੀ ਵਿਚ ਪ੍ਰਸਿਧ ਸਿੱਖ ਵਿਦਵਾਨ ਭਾਈ ਨਾਹਰ ਸਿੰਘ ਜੀ ਉਥੇ ਗਏ ਤੇ ਆਪ ਜੀ ਨੇ 'ਗੁਰ ਸ਼ਬਦ ਰਤਨਾਕਰ ਮਹਾਨ ਕੋਸ਼' ਵਿਚ ਨੋਟ ਦਿਤਾ :—

(ਸੁਹੇਵਾ) "ਰਿਆਸਤ ਬੀਕਾਨੇਰ, ਨਜ਼ਾਮਤ ਰਾਜ ਗੜ੍ਹ, ਤਸੀਲ ਰਿਣੀ ਦਾ ਇਕ ਪਿੰਡ, ਜੋ ਸਟੇਸ਼ਨ ਰਾਜਗੜ੍ਹ ਵਾਯਵੀਂ ਕੋਣ 25 ਕੋਹ ਹੈ, ਅਰ ਸਰਸੇ ਤੋਂ ਨੈਰਤ ਕੋਣ 30 ਕੋਹ ਹੈ, ਆਸ ਪਾਸ ਦੇ ਲੋਕ ਇਸਨੂੰ ਸਾਹਾ ਆਖਦੇ ਹਨ। ਇਸ ਥਾਂ ਦਸਮ ਜੀ ਦੱਖਣ ਨੂੰ ਜਾਂਦੇ ਹੋਏ ਵਿਰਾਜੇ ਹਨ। ਪਿੰਡ ਤੋਂ ਈਸਾਨ ਕੋਨ ਤਲਾਅ ਦੇ ਕਿਨਾਰੇ ਗੁਰਦੁਆਰਾ ਹੈ। ਗੁਰੂ ਸਾਹਿਬ ਦੇ ਵੇਲੇ ਦਾ ਇਕ ਜੰਡ ਅਤੇ ਪਿੱਪਲ ਹੈ। ਉਸ ਵੇਲੇ ਪਿੱਪਲ ਬਹੁਤ ਛੋਟਾ ਜੰਡ ਵਿਚ ਉਗਿਆ ਹੋਇਆ ਸੀ। ਕਲਗੀਧਰ ਨੇ ਫੁਰਮਾਇਆ ਕਿ ਜਦ ਇਹ ਪਿੱਪਲ ਜੰਡ ਨੂੰ ਨਿਗਲ ਜਾਵੇਗਾ ਤਦ ਦੇਸ਼ ਦਾ (ਦੁਰ ਭਿਖ) ਕਾਲ ਦੂਰ ਹੋ ਜਾਊ, ਹੁਣ ਪਿੱਪਲ ਨੇ ਸਾਰੇ ਜੰਡ ਨੂੰ ਨਿਗਲ ਲੀਤਾ ਹੈ, ਕੇਵਲ ਢਾਈ ਇੰਚ ਚੋੜਾ ਛੀ ਇੰਚ ਲੰਮਾ ਜੰਡ ਵਿਖਾਈ ਦੇਂਦਾ ਹੈ— ਪਿੱਪਲ ਤੋਂ 25 ਫੁਟ ਦੀ ਵਿਥ ਤੇ ਇਕ ਪੱਥਰ ਦੀ ਚਟਾਨ ਉਪਰ ਤਿੰਨ ਚਾਰ ਇੰਚ

ਨਿਸ਼ਾਨ ਘੋੜੇ ਦੇ ਪੌੜਾਂ ਦੇ ਹਨ, ਜਿਨ੍ਹਾਂ ਨੂੰ ਦਸਮੇਸ਼ ਦੇ ਦਸਿਆ ਜਾਂਦਾ ਹੈ। ਗੁਰਦੁਆਰੇ ਦੇ ਨਾਲ 30 ਵਿਘੇ ਜ਼ਮੀਨ ਹੈ, ਰਿਆਸਤ ਪਟਿਆਲੇ ਵਲੋਂ 325 ਰੁ. ਸਾਲਾਨਾ ਮਿਲਦੇ ਹਨ, ਪੁਜਾਰੀ ਸਿੰਘ ਹੈ। ਕੱਤਕ ਦੀ ਪੂਰਨਮਾਸੀ ਨੂੰ ਮੇਲਾਂ ਹੁੰਦਾ ਹੈ।"

ਅਜ ਇਹ ਸਥਾਨ ਜਿਲਾ ਚੂਰੂ ਤਹਿਸੀਲ ਰਿਣੀ ਵਿਚ ਹੈ। ਜੋ ਉਪਰੋਕਤ ਵਿਚ 30 ਵਿਘੇ ਜ਼ਮੀਨ ਅਤੇ 325 ਰੁਪਏ ਦਾ ਜ਼ਿਕਰ ਆਇਆ ਹੈ, ਇਹ ਵੀ ਖਤਮ ਹੋ ਚੁਕਾ ਹੈ। ਅਗੇ ਭਾਈ ਸਾਹਿਬ ਭਾਈ ਕਪੂਰ ਸਿੰਘ ਜੀ ਦੀ ਲਿਖਤ ਧੰਨਵਾਦ ਸਹਿਤ ਅੰਕਿਤ ਕੀਤੀ ਜਾ ਰਹੀ ਹੈ ਜੋ ਸੁਹੇਵਾ ਸਾਹਿਬ ਦੇ ਸਥਾਨ ਬਾਰੇ ਹੈ :—

### ਪੰਜਾਬ ਇਤਿਹਾਸ ਦੀ ਇਕ ਘਟਨਾ

# ਜੰਡ ਝੜੇ, ਪੀਪਲ ਬੜੇ, ਖਾਲਸਾ ਚੜੇ

(ਅੰਗਰੇਜ਼ੀ ਵਿਚ ਭਾਈ ਕਪੂਰ ਸਿੰਘ)

ਤਰਜਮਾਕਾਰ ਪ੍ਰਿੰਸੀਪਲ ਨਾਹਰ ਸਿੰਘ ਗਰੇਵਾਲ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸੰਬੰਧੀ ਇਕ ਸਾਖੀ ਪ੍ਰਚੱਲਤ ਹੈ ਜੋ ੧੭੦੪ ਈਸਵੀ ਵਿਚ ਵਾਪਰੀ। ਇਹ ਸਾਖੀ ਇਕ ਉਦਾਸੀ ਸਿੱਖ ਸਾਧੂ ਨੇ ੧੭੧੪ ਵਿਚ ਆਪਣੀ ਯਾਦਗਾਰੀ ਕਿਤਾਬ ਵਿਚ ਸੰਖੇਪ ਪਰ ਅਰਥ-ਭਰਪੂਰ ਭਾਸ਼ਾ ਵਿਚ ਲਿਖੀ। ਜਦੋਂ ਪੰਜਾਬ ਨੂੰ ਅੰਗਰੇਜ਼ੀ ਰਾਜ ਵਿਚ ਸ਼ਾਮਲ ਕਰ ਲਿਆ ਗਿਆ ਤਾਂ ਇਹ ਕਿਤਾਬ ਸਿੱਖ ਸਰਦਾਰਾਂ ਦੀਆਂ ਕਈ ਪ੍ਰਾਈਵੇਟ ਲਾਇਬਰੇਰੀਆਂ ਵਿਚ ਸਾਂਭ ਕੇ ਰੱਖੀ ਗਈ। ਉਹਨਾ ਵਿਚੋਂ ਇਕ ਸਰਦਾਰ ਅਤਰ ਸਿੰਘ ਸੀ ਜਿਸਨੂੰ ਵਿਦਿਆ ਸਾਗਰ ਆਖਿਆ ਜਾਂਦਾ ਸੀ। ਉਸ ਨੂੰ ਸਾਰੇ ਭਾਰਤ ਵਿਚ ਅਰਬੀ, ਫਾਰਸੀ ਦਾ ਮਾਹਰ ਮੰਨਿਆ ਜਾਂਦਾ ਸੀ। ਉਹ ਅੰਗਰੇਜ਼ੀ ਬਹੁਤ ਚੰਗੀ ਜਾਣਦਾ ਸੀ ਅਤੇ ਸੰਸਕ੍ਰਿਤ ਤੇ ਫਰਾਂਸੀਸੀ ਵੀ। ਉਸ ਦੇ ਪਾਸ ਹਥ-ਲਿਖਤਾਂ ਦੀ ਮਹਾਨ ਲਾਇਬਰੇਰੀ ਸੀ।

**ਮਹਾਰਾਣੀ ਲਈ ਇਕ ਬਚਿੱਤਰ ਸੁਗਾਤ**

ਪੰਜਾਬ ਦੇ ਅੰਗਰੇਜ਼ੀ ਰਾਜ ਵਿਚ ਸ਼ਾਮਲ ਕਰਨ ਉਪਰੰਤ, ਅਤਰ ਸਿੰਘ ਰਾਣੀ ਵਿਕਟੋਰੀਆ, ਮਹਾਰਾਨੀ ਭਾਰਤ ਦਾ ਹਿਤੋਂ ਚਿਤੋਂ ਸ਼ਰਧਾਲੂ ਸੀ ਅਤੇ ਅਖੀਰ ਉਸ ਨੂੰ ਸਰ SIR ਦਾ ਖਿਤਾਬ ਦਿੱਤਾ ਗਿਆ। ਰਾਣੀ ਵਿਕਟੋਰੀਆ ਚਾਹੁੰਦੀ ਸੀ ਕਿ ਪੰਜਾਬ ਦੀ ਮਹਾਰਾਜਗੀ ਸੰਭਾਲਣ ਲਈ ਇਕ ਰਸਮ ਅਦਾ ਕੀਤੀ ਜਾਵੇ। ਉਸ ਨੇ ਭਾਰਤ ਦੇ ਵੱਡੇ ਵੱਡੇ ਵਫਾਦਾਰਾਂ ਤੇ ਪ੍ਰਭਾਵਸ਼ਾਲੀ/ ਚੋਧਰੀਆਂ ਨੂੰ ਸੱਦਾ ਪੱਤਰ ਘੱਲੇ। ਇਹਨਾਂ ਵਿਚ ਅਤਰ ਸਿੰਘ ਵੀ ਸ਼ਾਮਲ ਸੀ। ਉਸ ਨੇ ਮਹਾਰਾਣੀ ਨੂੰ ਸੁਗਾਤ ਦੇਣ ਲਈ ਆਪਣੇ ਅੰਦਰ ਵਿਚਾਰ ਕੀਤੀ ਅਤੇ ਫੈਸਲਾ ਕਰ ਲਿਆ ਕਿ ਉਹ ਮਹਾਰਾਣੀ ਨੂੰ ਗੁਰੂ ਜੀ ਦੇ ਸਫਰਾਂ ਦੀ ਯਾਦਦਾਸ਼ਤ ਜੋ 'ਪੋਥੀ ਸਾਖੀ' ਨਾਮ ਦੀ ਹਥ ਲਿਖਤ ਵਿਚ ਦਰਜ ਹੈ ਅਤੇ ਜੋ ਕਿਸੇ ਕੱਚੇ ਲੇਖਕ ਦੀ ਲਿਖੀ ਹੋਈ ਹੈ, ਸੁਗਾਤ ਵਜੋਂ ਦੇਵੇਗਾ। ਉਸ ਨੇ ਇਸ ਪੋਥੀ ਦਾ ਅੰਗਰੇਜ਼ੀ ਵਿਚ ਅਨੁਵਾਦ ਕਰ ਲਿਆ ਅਤੇ ਮਹਾਰਾਣੀ ਨੂੰ ਭੇਟਾ ਕੀਤੀ। ਮਹਾਰਾਣੀ ਨੇ ਇਹ ਪੜ੍ਹੀ ਤੇ ਬੜੀ ਪ੍ਰਭਾਵਿਤ ਹੋਈ। ਪ੍ਰਭਾਵਿਤ ਹੋਣ ਦਾ ਇਕ ਹੋਰ ਹੀ ਕਾਰਨ ਸੀ। ਕੇਵਲ ਇਕ ਦਹਾਕਾ ਪਹਿਲਾਂ ਅੰਗਰੇਜ਼ਾਂ ਤੇ ਸਿੱਖਾਂ ਵਿਚ ਅਧੀ ਦਰਜਨ ਲੜਾਈਆਂ ਹੋ ਚੁੱਕੀਆਂ ਸਨ। ਭਾਵੇਂ ਇਸਦਾ ਪਹਿਲਾਂ ਜ਼ਿਕਰ ਨਹੀਂ ਹੋਇਆ। ਇਤਿਹਾਸਕਾਰ ਮੰਨਦੇ ਹਨ ਕਿ ਉਹਨਾਂ ਦੀਆਂ ਆਪਣੀਆਂ ਇਤਿਹਾਸਿਕ ਲਿਖਤਾਂ ਅਨੁਸਾਰ ਖਾਲਸਾ ਫੌਜ ਤੇ ਅੰਗਰੇਜ਼ਾਂ ਵਿਚ ਜੋ ਇਹ ਛੇ ਲੜਾਈਆਂ ਸਾਲ ਭਰ ਹੁੰਦੀਆਂ ਰਹੀਆਂ, ਹਰ ਲੜਾਈ ਵਿਚ ਸਿੱਖਾਂ ਨੇ ਅੰਗਰੇਜ਼ੀ ਫੌਜਾਂ ਦੀਆਂ ਮਾਰ ਮਾਰ ਕੇ ਗੋਡੀਆਂ ਲੁਆ ਦਿੱਤੀਆਂ। ਇਹ ਖਾਲਸਾ;

ਫੌਜ ਨੂੰ ਪੰਜਾਬ ਹਕੂਮਤ ਵਲੋਂ ਤਿਲਾਂਜਲੀ ਦੇ ਦਿੱਤੀ ਗਈ ਸੀ। ਇਸ ਨੂੰ ਨਾ ਖਾਧ ਖੁਰਾਕ ਪੁਜੀ ਤੇ ਨਾ ਹੀ ਬਾਰੂਦ ਸਿੱਕਾ। ਦੋ ਮੌਕਿਆਂ ਤੇ ਤਾਂ ਇਤਿਹਾਸਕਾਰ ਮੰਨਦੇ ਹਨ ਕਿ ਅੰਗਰੇਜ਼ੀ ਫੌਜ ਨੂੰ ਹਫੜਾ ਦਫੜੀ ਵਿਚ ਭਾਜਾਂ ਪੈ ਗਈਆਂ। ਅਜਿਹੀ ਦੁਰਦਸ਼ਾ ਅੰਗਰੇਜ਼ੀ ਸਿਪਾਹੀਆਂ ਦੀ ਪਹਿਲਾਂ ਕਦੇ ਨਹੀਂ ਸੀ ਹੋਈ। ਭਾਵੇਂ ਉਹ ਬੜੇ ਜਥੇਬੰਦ ਸਨ। ਜੇ ਉਹ ਕਦੇ ਹਾਰੇ ਵੀ ਸਨ ਤਾਂ ਇਸ ਨੂੰ ਚੁਨਰੀ ਦਾਅ-ਪੇਚ ਆਖ ਕੇ ਪਿੱਛੇ ਹਟੇ। ਪਰ ਸਿੱਖਾਂ ਦੀਆਂ ਲੜਾਈਆਂ ਵਿਚ ਬਿਨਾਂ ਕਿਸੇ ਹੁਕਮ ਦੇ ਉਹ ਸ਼ੇਰਾਂ ਤੋਂ ਡਰੀਆਂ ਭੇਡਾਂ ਦੀ ਤਰ੍ਹਾਂ ਭੱਜ ਗਏ।

ਮਹਾਰਾਣੀ ਵਿਕਟੋਰੀਆ ਨੂੰ ਇਸ ਸਭ ਕੁਝ ਦਾ ਪਤਾ ਸੀ। ਅੰਗਰੇਜ਼ੀ ਲੇਖਕਾਂ ਨੇ ਆਪ ਲਿਖਿਆ ਕਿ ਸੰਸਾਰ ਅੰਦਰ ਅੰਗਰੇਜ਼ਾਂ ਨੂੰ ਆਪਣੀ ਹਕੂਮਤ ਕਾਇਮ ਕਰਨ ਲਈ ਕਿਤੇ ਵੀ ਸਿੱਖ ਸਿਪਾਹੀ ਵਰਗੇ ਅਜਿੱਤ ਦੁਸ਼ਮਣ ਨਾਲ ਟਾਕਰਾ ਨਹੀਂ ਹੋਇਆ। ਰਾਣੀ ਵਿਕਟੋਰੀਆ ਸਿੱਖਾਂ ਦੀ ਇਸ 'ਅਜਿੱਤਤਾ' ਦਾ ਭੇਦ ਜਾਨਣਾ ਚਾਹੁੰਦੀ ਸੀ। ਰਾਣੀ ਨੂੰ ਇਹ ਦੱਸਿਆ ਗਿਆ ਕਿ ਇਹਨਾਂ ਦਾ ਆਪਾ ਵਾਰੂ ਵਲਵਲਾ ਏਨਾਂ ਸਖਤ ਸਿਰੜੀ ਬਲਵਾਨ ਹੈ ਕਿ ਇਹਨਾਂ ਨੂੰ ਕੋਈ ਹਰਾ ਨਹੀਂ ਸਕਦਾ ਕਿ ਤੁਸੀਂ ਇਨ੍ਹਾਂ ਨੂੰ ਜਾਨੋਂ ਮਾਰ ਸਕਦੇ ਹੋ ਪਰ ਇਹਨਾਂ ਨੂੰ ਹਰਾ ਨਹੀਂ ਸਕਦੇ।
ਗੁਲਾਮ ਨਹੀਂ ਕਰ ਸਕਦੇ · ਅਣਖੀਲੇ

**ਗੁਰੂ ਜੀ ਨੇ ਇਕ ਦਰਖਤ ਮਿਥਿਆ** ਸਰੀਰ

ਜਦੋਂ ਰਾਣੀ ਨੇ 'ਸਾਖੀ ਪੋਥੀ' ਗੁਰੂ ਗੋਬਿੰਦ ਸਿੰਘ ਜੀ ਦੇ ਸਫਰਾਂ ਦੀ ਯਾਦਗਾਰੀ ਕਿਤਾਬ ਪੜ੍ਹੀ ਤਾਂ ਉਸ ਵਿਚ ਕੇਵਲ ਦੋ ਪੰਨੇ ਦੀ ਇਕ ਕਹਾਣੀ ਪੜ੍ਹੀ। ਉਹ ਕਹਾਣੀ ਇਸ ਪਰਕਾਰ ਹੈ:- ਗੁਰੂ ਜੀ ਦੱਖਣ ਨੂੰ ਸ਼ਹਿਨਸ਼ਾਹ ਔਰੰਗਜ਼ੇਬ ਨੂੰ ਮਿਲ ਕੇ ਆਪੋ ਵਿਚ ਦੇ ਸਾਰੇ ਮਾਮਲਿਆਂ ਦਾ ਫੈਸਲਾ ਕਰਨ ਲਈ ਜਾ ਰਹੇ ਸਨ। ਉਸ ਸਮੇਂ ਦੇ ਰਿਵਾਜ ਅਨੁਸਾਰ ਗੁਰੂ ਜੀ ਸੱਤ ਅੱਠ ਜਾਂ ਦਸ ਮੀਲ ਨਿੱਤ ਸਫਰ ਕਰਦੇ ਸਨ। ਕੁਝ ਸਿੱਖ ਪਹਿਲਾਂ ਹੀ ਅੱਗੇ ਜਾ ਕੇ ਕਿਸੇ ਪਿੰਡ ਦੇ ਬਾਹਰ ਵਾਰ ਪੜਾਅ ਬਣਾ ਲੈਂਦੇ ਸਨ ਅਤੇ ਗੁਰੂ ਜੀ ਹੋਰ ਸ਼ਰਧਾਲੂਆਂ ਸਮੇਤ ਸ਼ਾਮ ਨੂੰ ਉਥੇ ਪੁਜ ਜਾਂਦੇ ਸਨ। ਇਸੇ ਤਰਾਂ ਨਿੱਤ ਪਰੋਗਰਾਮ ਬਣਦੇ ਰਹਿੰਦੇ। ਸਫਰ ਕਰਨ ਦਾ ਅਜਿਹਾ ਢੰਗ ਭਾਰਤ ਅਤੇ ਯੂਰਪੀ ਦੇਸ਼ਾਂ ਵਿਚ ਹਜਾਰਾਂ ਸਾਲਾਂ ਤੋਂ ਚਲਿਆਂ ਆਉਂਦਾ ਸੀ। ਇਹ ਲਿਖਿਆ ਮਿਲਦਾ ਹੈ ਕਿ ਗੁਰੂ ਜੀ 'ਸਾਖੀ' ਪਿੰਡ ਪੁਜ ਗਏ। ਉਥੇ ਉਹਨਾਂ ਦੇ ਨਾਲ ਇਕ ਉਦਾਸੀ ਸਾਧੂ ਵੀ ਸੀ ਜੋ ਸਫਰ ਦੀਆਂ ਘਟਨਾਵਾਂ ਲਿਖੀ ਜਾਂਦਾ ਸੀ।

ਗੁਰੂ ਜੀ ਪੂਰਬੀ ਪੰਜਾਬ ਦੇ ਇਕ ਜਿਲੇ ਵਿਚ ਸਫਰ ਕਰ ਰਹੇ ਸਨ ਤਾਂ ਇਤਹਾਸ — ਲੇਖਕ ਲਿਖਦਾ ਹੈ, 'ਅਗਲਾ ਪੜਾਅ ਪਿੰਡ ਸੰਹੇਵਾ ਸੀ ਜਿਥੇ ਅਧਿਆਤਮਿਕ ਮਾਲਿਕ ਨੇ ਪਵਿੱਤਰ ਚਰਨ ਪਾਏ' ਇਹ ਪਿੰਡ ਅਜ ਵੀ ਵਸਦਾ ਹੈ। ਜਿਥੇ ਗੁਰੂ ਜੀ ਦਾ ਡੇਰਾ ਕੀਤਾ, ਉਥੇ ਜੰਡ ਦੇ ਦਰਖਤਾਂ ਦਾ ਇਕ ਝੁੰਡ ਸੀ ਅਤੇ ਉਹਨਾਂ ਦੇ ਤੰਬੂ ਦੇ ਨਾਲ ਹੀ ਇਕ ਵੱਡਾ ਜੰਡ ਸੀ। ਇਸ ਦਰਖਤ ਦੇ ਤਨੇ ਵਿਚ ਬਰਾਹਮਣੀ ਅੰਜੀਰ ਦਾ (ਪਿਪਲ) ਇਕ ਪੌਦਾ ਉਗਿਆ ਹੋਇਆ ਸੀ ਜੋ ਦੋ ਜਹਾਨਾਂ ਦੇ ਵਾਲੀ ਨੇ ਸਮਾਧੀ ਅੰਦਰ ਦੇਖਿਆ। ਗੁਰੂ ਜੀ ਦੇ ਇਕ ਸਿੱਖ ਨੇ ਜੰਡ ਤੇ ਚੜ ਕੇ ਅਸਲੀ ਬਰਾਹਮਣੀ ਪਿਪੱਲ ਦਾ ਪੌਦਾ ਦੇਖਿਆ ਅਤੇ ਉਸਦੀ ਲੰਬਾਈ ਦੇਖ ਕੇ ਗੁਰੂ ਜੀ ਬੋਲੇ 'ਭਾਵੇਂ' ਆਮ ਤੌਰ ਤੇ ਪਿਪੱਲ ਦੇ ਨਰਮ ਤੇ ਮਲੂਕ ਪੌਦੇ ਰੇਤਲੇ ਥਲਾਂ ਵਿਚ ਨਹੀਂ ਉਪਜਦੇ ਪਰ ਇਹ ਨਿੱਕਾ ਜਿਹਾ ਪਿਪੱਲ ਮਹਾਨ ਬਲੀ ਰੁਖ ਬਣ ਜਾਵੇਗਾ। ਇਹ ਇਸ ਜੰਡ ਜਿਹਾ ਹੀ ਹੋਵੇਗਾ। ਸਗੋਂ ਜੰਡ ਦੇ ਉਪਰੋਂ ਦੀ ਪਸਰ ਜਾਵੇਗਾ। ਠੀਕ ਇਸ ਸਮੇਂ ਮੇਰਾ ਖਾਲਸਾ ਸੰਸਾਰ ਦੀਆਂ ਚੋਹਾਂ ਕੂੰਟਾਂ ਵਿਚ ਪੱਸਰ ਜਾਵੇਗਾ ਅਤੇ ਦਿੱਲੀ ਦੀ ਬਾਦਸ਼ਾਹਤ ਪਹਿਲਾ ਇਨਾਮ ਹੋਵੇਗਾ ਜੋ

ਉਹਨਾਂ ਦੀ ਝੋਲੀ ਪਾਵੇਗਾ। ਜਦੋਂ ਪਿੱਪਲ, ਜੰਡ ਦੇ ਉਪਰੋਂ ਦੀ ਪੱਸਰ ਚੁਕੇਗਾ ਤਾਂ ਖਾਲਸਈ ਸੰਪਰਦਾ ਦਾ ਜਥਾ ਜਿਸ ਨੂੰ ਮੈਂ ਸਰਬ ਸ਼ਕਤੀਮਾਨ ਅਕਾਲ ਪੁਰਖ ਦੇ ਹੁਕਮ ਅਨੁਸਾਰ ਪ੍ਰਮਾਣਿਤ ਕੀਤਾ ਹੈ। ਇਸ ਸੰਸਾਰ ਸਮਾਜ ਦੇ ਨਿਰਮਾਣ ਦਾ ਕਾਰਜ ਆਰੰਭ ਦੇਵੇਗਾ ਜੋ ਪੰਜ ਹਜ਼ਾਰ ਵਰਿਆਂ ਤਕ ਕਾਇਮ ਰਵੇਗਾ। ਉਹ ਈਸ਼ਵਰੀ ਸਮਾਜ ਸ਼ਾਂਤੀ ਤੇ ਠਸੁਖ (ਤੇਜ ਪਰਤਾਪ) ਦਾ ਅਨੰਦ ਮਾਣੇਗਾ।'

## ਗੁਰੂ ਜੀ ਦੇ ਸ਼ਬਦਾਂ ਦੀ ਖੋਜ ਪੜਤਾਲ

ਜਦੋਂ ਮਹਾਰਾਣੀ ਵਿਕਟੋਰਿਆ ਨੇ ਇਹ ਲਫਜ਼ ਪੜੇ ਅਤੇ ਉਸਨੂੰ ਪਤਾ ਸੀ ਕਿ ਸਿੱਖ ਸਿਪਾਹੀ ਦੀ 'ਅਜਿੱਤ ਸੱਤਾ' ਕਿਸੇ ਗੁਪਤ ਰੱਬੀ ਸ਼ਕਤੀ ਤੇ ਅਧਾਰਿਤ ਹੈ ਤਾਂ ਉਸ ਨੇ ਕਲਕੱਤੇ ਗਵਰਨਰ ਜਨਰਲ ਨੂੰ ਲਿਖਿਆ, 'ਕਿਰਪਾ ਕਰਕੇ ਕਿਸੇ ਨੂੰ ਹੁਕਮ ਕਰੋ ਕਿ ਸੰਹੇਵਾ ਨਾਮ ਦਾ ਪਿੰਡ ਲੱਭੇ ਅਤੇ ਦੇਖੇ, ਜੋ ਜੰਡ ਦੇ ਵਿਚ ਪਿਪੱਲ ਦਾ ਪੌਦਾ ਉਗਿਆਂ ਹੋਇਆ ਹੈ।'. ਦੋ ਤਿੰਨ ਮਹੀਨੇ ਪਿਛੋਂ ਉਤਰ ਆਇਆ, 'ਹਾਂ, ਇਹ ਉਥੇ ਹੈ। ਜੰਡ ਦੇ ਥੱਲੇ ਕੱਚਾ ਥੜਾ ਬਣਾਇਆ ਹੋਇਆ ਹੈ ਜਿਥੇ ਇਕ ਤਪਸਵੀ ਰਹਿੰਦਾਂ ਹੈ ਜੋ ਇਸ ਦੀ ਪੂਜਾ ਕਰਦਾ ਹੈ' 'ਸੋ ਮਹਾਰਾਣੀ ਨੂੰ ਭਰੋਸਾ ਹੋ ਗਿਆ ਕਿ ਠੀਕ ਇਹ ਅਸਥਾਨ ਹੈ। ਉਸ ਨੇ ਫਿਰ ਲਿਖਿਆ, ਕਿਰਪਾ ਕਰਕੇ ਪਿੱਪਲ ਦੇ ਬੂਟੇ ਦਾ ਕੱਦ ਲਿਖੋ।' ਮਹਾਰਾਣੀ ਦੇ ਹੁਕਮ ਦੀ ਪਾਲਣਾ ਕੀਤੀ ਗਈ ਅਤੇ ਰਿਪੋਰਟ ਕੀਤੀ, 'ਇਹ ਲਗਭਗ ਡੇਢ ਫੁਟ ਉੱਚੀ ਹੈ ਅਤੇ ਜੰਡ ਦੀ ਟੀਸੀ ਇੰਨੀ ਹੈ।'

ਫਿਰ ਮਹਾਰਾਣੀ ਨੇ ਸ਼ਾਹੀ ਬੌਟੇਨੀਕਲ Botanical professor ਮਾਹਿਰ ਪ੍ਰੋਫੈਸਰ ਦੇ ਪਾਸ ਇਹ ਮਾਮਲਾ ਭੇਜ ਕੇ ਪੁਛ ਕੀਤੀ। ਉਸ ਨੇ ਉਤਰ ਦਿਤਾ, ਮਹਾਰਾਣੀ ਜੀ ਇਹ ਬੂਟਾ ਬੜੀ ਹੋਲੀ ਹੋਲੀ ਵਧਦਾ ਹੈ ਜੋ ਉਚਾਈ ਆਪਨੇ ਬਿਆਨੀ ਹੈ ਉਥੇ ਪਹੁੰਚਣ ਲਈ ਇਸ ਨੂੰ ਇਕ ਸੌ ਸਾਲ ਲਗਣਗੇ। ਮਹਾਰਾਣੀ ਜੀ ਨੂੰ ਚੈਨ ਆਇਆ ਅਤੇ ਕਿਸੇ ਮਾਨਸਿਕ ਘਬਰਾਹਟ ਤੋਂ ਬਿਨਾ ਸੌਣ ਲਗੀ। ਘੱਟੋ ਘੱਟ ਇਕ ਸੌ ਸਾਲ ਤਕ ਪੂਰਬ ਵਿਚ ਆਮ ਕਰਕੇ ਤੇ ਭਾਰਤ ਵਿਚ ਖਾਸ ਕਰਕੇ ਅੰਗਰੇਜ਼ੀ ਰਾਜ ਦੇ ਲਗਾਤਾਰ ਕਾਇਮ ਰਹਿਣ ਦੀ ਜਾਮਨੀ ਗਾਰੰਟੀ ਹੋ ਗਈ।

## ਪਿੱਪਲ ਦਾ ਰੁਖ ਵਧਦਾ ਫੁਲਦਾ ਹੈ

ਇਕ ਸੌ ਸਾਲ ਤਕ ਅੰਗਰੇਜ਼ਾ ਨੇ ਰਾਜ ਕੀਤਾ ਭਾਰਤ ਵਿਚ ਬੇਅਮਨੀ ਹੋ ਗਈ, ਅੰਗਰੇਜ਼ਾਂ ਨੇ ਭਾਰਤ ਛਡ ਜਾਣ ਅਤੇ ਹਕੂਮਤ ਤੇ ਸਿਆਸੀ ਸ਼ਕਤੀ ਜਿਹੜੀ ਉਹਨਾਂ ਨੇ ਨਾਹਕ ਖੋਈ ਸੀ ਵਾਪਸ ਕਰਕੇ ਚਲੇ ਜਾਣ ਦਾ ਫੈਸਲਾ ਕਰ ਲਿਆ। ਉਹਨਾਂ ਦਿਨਾਂ ਵਿਚ ਮੈਂ ਪੰਜਾਬ ਦੇ ਇਕ ਜਿਲੇ ਵਿਚ ਇਕ ਮੁੱਖੀ ਬਿਟ੍ਰਿਸ਼ਨ ਅਫਸਰ ਦੇ ਤੌਰ ਤੇ ਨੀਯਤ ਸੀ। ਇਥੋਂ ਸੰਹੇਵਾਂ ੬੦ ਮੀਲ ਦੂਰ ਸੀ। ਮੈਨੂੰ ਇਸ ਗਾਥਾ ਦੀ ਜਾਣਕਾਰੀ ਸੀ ਅਤੇ ਇਸ ਨੂੰ ਇੰਡਿਆ ਆਫਿਸ ਲੰਡਨ ਵਿਚ ਦੇਖਿਆ ਸੀ। ਉਪਰਲੀਆਂ ਸਰਕਾਰੀ ਰਿਪੋਰਟਾਂ ਭਾਰਤ ਤੋਂ ੧੯੧੮ ਵਿਚ ਭੇਜੀਆਂ ਗਈਆਂ ਸਨ। ੧੯੪੨ ਵਿਚ ਮੈਂ ਘੋੜੇ ਤੇ ਸਫਰ ਕਰਕੇ ਇਸ ਰੁਖ ਨੂੰ ਦੇਖਨ ਦਾ ਪ੍ਰਬੰਧ ਕੀਤਾ ਕਿ ਅਜ ਕਲ ਇਸ ਬੂਟੇ ਨੂੰ ਕੀ ਵਾਪਰ ਰਿਹਾ ਹੈ। ਜਦੋਂ ਮੈਂ ਜਾ ਕੇ ਵੇਖਿਆ ਤਾਂ ਇਹ ਜੰਡ ਦੀ ਸਭ ਤੋਂ ਉੱਚੀ ਟੀਸੀ ਤੋਂ ਢਾਈ ਗਜ਼ ਨੀਵਾਂ ਸੀ। ਇਕ ਛੋਟਾ ਜਿਹਾ ਥੜਾ ਸੀ ਜਿਸ ਉਪਰ ਇਕ ਸਿੱਖ ਬਿਰਤੀ ਵਾਲਾ ਸਾਧੂ, ਸੁਆਮੀ ਖੜ੍ਹਾ ਸੀ। ਸੰਹੇਵੇ ਦੇ ਆਲੇ ਦੁਆਲੇ ਦੇ ਲੋਕ, ਜੋ ਹਿੰਦੂ ਹਨ, ਉਥੇ ਆਉਂਦੇ ਹਨ ਤੇ ਤਿਲ ਫੁਲ ਭੇਟਾ ਕਰਦੇ ਹਨ।

ਮੈਂ 1942 ਤੋਂ ਉਪਰੰਤ ਉਥੇ ਨਹੀਂ ਗਿਆ ਪਰ ਪਤਾ ਲਗਾ ਹੈ ਕਿ ਪਿੱਪਲ ਲਗਭਗ, ਭਾਵੇਂ ਪੂਰੀ ਤਰ੍ਹਾਂ

ਨਹੀਂ ਪਰ ਜੰਡ ਦੀ ਟੀਸੀ ਤਕ ਵਧ ਚੁਕਾ ਹੈ। ਇਹ ਅਜੇ ਉਪਰੋਂ ਦੀ ਨਹੀਂ ਪਸਰਿਆ ਪਰ ਬਰਾਬਰ ਹੋ ਚੁਕਾ ਹੈ ਅਤੇ ਪਾਕਿਸਤਾਨ ਵਿਚੋਂ ਉਜੜੇ ਸਿਖ ਇਸ ਬੰਜਰ ਰੇਤਲੇ ਇਲਾਕੇ ਵਿਚ ਵਸ ਚੁਕੇ ਹਨ ਅਤੇ ਉਹਨਾਂ ਨੇ ਉਸ ਥਾਂ ਤੇ ਸ਼ਾਨਦਾਰ ਗੁਰਦੁਆਰਾ ਉਸਾਰ ਲਿਆ ਹੈ।

**ਅਨੁਵਾਦਕਾਰ ਵਲੋਂ ਨੋਟ :—**

ਅਜ ਕਲ ਦੀਆਂ ਖਬਰਾਂ ਦਸਦੀਆਂ ਹਨ ਕਿ ਹੁਣ ਕੇਵਲ ਪਿੱਪਲ ਹੀ ਖੜੇ ਤੇ ਪੂਰੇ ਜੋਬਨ ਵਿਚ ਆਸਥਿਤ ਹੈ। ਖੜਾ ਗੁਰਦੁਆਰੇ ਦੀ ਕੰਧ ਦੇ ਬਾਹਰਵਾਰ ਇਕ ਛੱਪੜ ਵਿਚ ਹੈ। ਖੜੇ ਤੋਂ ਪਿੱਪਲ ਤੇ ਚੜ੍ਹ ਕੇ ਦੇਖਿਆ ਗਿਆ ਅਤੇ ਜੜ੍ਹਾਂ, ਤਣੇ ਤੋਂ ਵੀ ਘੋਖਿਆ ਗਿਆ ਤਾਂ ਸਪਸ਼ਟ ਹੋਇਆ ਕਿ ਜੰਡ ਦਾ ਨਾਮ ਨਿਸ਼ਾਨ ਉੱਕਾ ਹੀ ਖਤਮ ਹੋ ਚੁਕਾ ਹੈ। ਜਿਸ ਸਮੇਂ ਨਾਲ ਲਗਦੇ ਛਪਦੇ ਛੱਪੜ ਨੇ ਵਧਦੇ ਵਧਦੇ ਖੜੇ ਨੂੰ ਘੇਰ ਲਿਆ ਤਾਂ ਪਿੱਪਲ ਨੂੰ ਪਾਣੀ ਮਾਫ਼ਿਕ ਆ ਗਿਆ ਅਤੇ ਜੰਡ ਨੂੰ ਜੋ ਸੱਕੇ, ਖੁਸ਼ਕੀ ਵਿਚ ਵੱਲਦਾ ਹੈ, ਨਾਮਾਫ਼ਿਕ ਤੇ ਹਾਨੀਕਾਰਕ ਸਿਧ ਹੋਇਆ। ਸੋ ਪਿੱਪਲ ਦਿਨਾਂ ਵਿਚ ਹੀ ਵਧ ਗਿਆ ਹੈ ਤੇ ਜੰਡ ਦਿਨਾਂ ਵਿਚ ਹੀ ਭੁਰ ਭੁਰ ਕੇ ਖਤਮ ਹੋ ਗਿਆ। ਪਿੱਪਲ ਦਾ ਇਹ ਲੱਛਣ ਆਮ ਮੰਨਿਆ ਗਿਆ ਹੈ ਕਿ ਜਿਸ ਦਰਖਤ ਤੇ ਉਗ ਪਵੇ, ਉਸ ਨੂੰ ਖਾ ਜਾਂਦਾ ਹੈ, ਇਲਾਕੇ ਵਿਚ ਆਮ ਬਾਗੜੀ ਲੋਕ ਉਪਰਲੀ ਕਹਾਣੀ ਬਾਰੇ ਚਰਚਾ ਕਰਦੇ ਸੁਣੇ ਗਏ। ਇਸ ਕਹਾਣੀ ਸੰਬੰਧੀ ਸੰਕੇਤ ਸਿੱਖ ਇਤਿਹਾਸ ਵਿਚ ਵੀ ਮਿਲਦੇ ਹਨ। ਇਹ 'ਡਿਗਨਿਟੀ' ਸਪਤਾਹਿਕ ਵਿਚ 13 ਅਕਤੂਬਰ 1985 ਦੇ ਪਰਚੇ ਵਿਚ ਛਪੀ।

ਛੱਪੜ ਦੇ ਕੋਲ ਇਕ ਠਾਕਰਦੁਆਰਾ ਵੀ ਹੈ ਜਿਸ ਨੇ ਪਿੱਪਲ ਦੀ ਮਾਲਕੀ ਤੇ ਹੱਕ ਜਿਤਾਇਆ ਹੈ। ਪਿੱਪਲ ਦੀ ਮਾਲਕੀ ਬਾਰੇ ਠਾਕੁਰਦੁਆਰੇ ਅਤੇ ਗੁਰ-ਦੁਆਰੇ ਵਿਚਾਲੇ ਅਦਾਲਤ ਵਿਚ ਮੁਕਦਮੇ ਦਾਇਰ ਹਨ। ਗੁਰਦੁਆਰੇ ਦੇ ਦੋ ਨੌਜੁਆਨ ਸੇਵਾਦਾਰ ਮੁਕਦਮੇ ਦੀ ਪੈਰਵੀ ਕਰਦੇ ਹਨ। ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਇਸ ਪਾਸੇ ਧਿਆਨ ਦੇਵੇ। ਗੁਰਦੁਆਰਾ ਸਾਹਿਬ, ਪਾਤਸ਼ਾਹੀ ਦਸਵੀਂ ਨੋਹਰ, ਜ਼ਿਲਾ ਗੰਗਾਨਗਰ ਦੀ ਪ੍ਰਬੰਧਕ ਕਮੇਟੀ ਸੇਵਾਦਾਰ ਗਭਰੂਆਂ ਦੀ ਸਰਪ੍ਰਸਤੀ ਕਰਦੀ ਹੈ। ਗੁਰਦੁਆਰੇ ਵਿਚ ਲੰਗਰ ਤੇ ਰਾਤ ਵਿਸ਼ਰਾਮ ਦਾ ਪ੍ਰਬੰਧ ਹੈ। ਸੰਹੇਵਾ ਬਹੁਤ ਵੱਡਾ ਪਿੰਡ ਹੈ, ਕੁਝ ਜੱਟ ਸਿੱਖਾਂ ਦੇ ਘਰ ਵੀ ਹਨ। ਸੰਹੇਵਾ, ਹਿਸਾਰ ਤੋਂ 60 ਮੀਲ ਤੇ ਨੋਹਰ ਤੋਂ 30 ਮੀਲ ਦੂਰ ਰਾਜਸਥਾਨ ਦੇ ਜ਼ਿਲਾ ਚੁਰੂ ਵਿਚ ਵਸਦਾ ਹੈ। ਨੋਹਰ ਤੋਂ ਅੱਗੇ ਸੰਹੇਵੇ ਜਾਣ ਦਾ ਤਸੱਲੀਬਖਸ਼ ਪ੍ਰਬੰਧ ਨਹੀਂ ਹੈ। ਆਪਣੀ ਸਵਾਰੀ ਹੋਵੇ ਤਾਂ ਠੀਕ ਹੈ।

## ਸਹਾਇਕ ਪੁਸਤਕ ਸੂਚੀ


1. ਲੇਖ "ਜੰਡ ਝੜੇ, ਪੀਪਲ ਖੜੇ……" ਰਚਿਤ ਭਾਈ ਕਪੂਰ ਸਿੰਘ ਜੀ ਅਨੁਵਾਦਕ ਪ੍ਰਿੰਸੀਪਲ ਨਾਹਰ ਸਿੰਘ ਗਰੇਵਾਲ, ਕੌਮੀ ਵੰਗਾਰ (ਸਪਤਾਹਿਕ ਅਖਬਾਰ) 6 ਜੁਲਾਈ, 1988, ਦਿੱਲੀ-6.
2. ਸੁਹੇਵਾ ਸਾਹਿਬ, ਲੇਖਕ ਸੰਤ ਤਰਨ ਸਿੰਘ ਵਹਿਮੀ।
3. ਗੁਰ ਸ਼ਬਦ ਰਤਨਾਕਾਰ ਮਹਾਨ ਕੋਸ਼ ਰਚਿਤ ਭਾਈ ਕਾਹਨ ਸਿੰਘ ਨਾਭਾ, ਦੂਜਾ ਸੰਸਕਰਣ, ਭਾਸ਼ਾ ਵਿਭਾਗ ਪੰਜਾਬ, ਪਟਿਆਲਾ।
4. ਸਾਖੀ ਪੋਥੀ ਸੰਪਾਦਕ ਭਾਈ ਵੀਰ ਸਿੰਘ, ਖਾਲਸਾ ਸਮਾਚਾਰ, ਹਾਲ ਬਜ਼ਾਰ, ਅੰਮ੍ਰਿਤਸਰ।
5. ਟਰੈਵਲਸ਼ ਆਫ਼ ਗੁਰੂ ਤੇਗ ਬਹਾਦਰ ਐਂਡ ਗੁਰੂ ਗੋਬਿੰਦ ਸਿੰਘ (ਸਾਖੀ ਪੋਥੀ) ਅਨੁਵਾਦਕ ਸਰ ਅਤਰ ਸਿੰਘ ਭਦੌੜ
6. ਪੰਜਾਬ ਪਾਸਟ ਐਂਡ ਪਰੈਜ਼ੈਂਟ (ਗੁਰੂ ਤੇਗ ਬਹਾਦਰ ਅੰਕ) 1975, ਪੰਜਾਬੀ ਯੂਨੀਵਰਸਿਟੀ, ਪਟਿਆਲਾ

ਬਸੰਤ ਪੰਚਮੀ ਤੇ ਵਿਸ਼ੇਸ਼ ਲੇਖ

# ਜੰਗੇ ਆਜ਼ਾਦੀ ਦੇ ਮੋਢੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ

ਦਲੀਪ ਸਿੰਘ ਨਾਮਧਾਰੀ
ਪ੍ਰਧਾਨ
ਸ: ਹਿ: ਨਾ: ਵਿ: ਜੱਥਾ
ਲੁਧਿਆਣਾ ।

ਪ੍ਰਕਾਸ਼ ੧੮੭੨ ਬਿ:
ਫ਼ਰਵਰੀ ਸੰਨ 1816 ਈ:
ਬਸੰਤ ਪੰਚਮੀ

ਜੰਗੇ ਆਜ਼ਾਦੀ ਦੇ ਮੋਢੀ, ਨਾ-ਮਿਲਵਰਤਣ ਲਹਿਰ ਦੇ ਬਾਨੀ, ਸਿਖੀ ਦੇ ਪਹਿਰੇਦਾਰ, ਨਾਮਧਾਰੀ ਪੰਥ ਦੇ ਮੋਢੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਜਨਮ 3 ਫਰਵਰੀ ਸੰਨ 1816 ਨੂੰ ਬਸੰਤ ਪੰਚਮੀ ਦੇ ਦਿਨ ਪਿੰਡ ਭੈਣੀ ਰਾਈਆਂ ਜ਼ਿਲਾ ਲੁਧਿਆਣਾ ਵਿਚ ਬਾਬਾ ਜੱਸਾ ਸਿੰਘ ਦੇ ਘਰ ਮਾਤਾ ਸਦਾ ਕੌਰ ਦੀ ਕੁਖੋਂ ਪ੍ਰਗਟ ਹੋਏ। ਛੋਟੀ ਉਮਰੇ ਹੀ ਆਪ ਜੀ ਨੇ ਗੁਰਬਾਣੀ ਪੜ੍ਹਨੀ ਤੇ ਨਾਮ ਜਪਣਾ ਆਪਣਾ ਨਿਤ ਕਰਮ ਬਣਾ ਲਿਆ ਸੀ। ਜੁਆਨ ਅਵਸਥਾ ਵਿਚ ਆਪ ਮਹਾਰਾਜਾ ਰਣਜੀਤ ਸਿੰਘ ਦੀ ਫੌਜ ਨੌਨਿਹਾਲ ਰਜਮੈਂਟ ਵਿਚ ਭਰਤੀ ਹੋ ਗਏ ਜਿਥੇ ਕਿ ਭਗਤੀ ਭਾਵਨਾ ਹੋਣ ਕਰਕੇ ਹੀ ਇਨ੍ਹਾਂ ਦੀ ਪਲਟਨ ਦਾ ਨਾਂ ਭਗਤਾਂ ਵਾਲੀ ਪੈ ਗਿਆ ਸੀ। ਇਸੇ ਦੌਰਾਨ ਹਜ਼ਰੋਂ ਵਿਖੇ ਸਤਿਗੁਰੂ ਬਾਲਕ ਸਿੰਘ ਜੀ ਤੋਂ ਗੁਰਦੀਖਿਆ ਲੈ ਕੇ ਜਿਹੜੇ ਕਿ ਭਾਈ ਵੀਰ ਸਿੰਘ ਜੀ ਦੇ ਸ਼ਬਦਾ ਵਿਚ "ਬਾਬਾ ਬਾਲਕ ਸਿੰਘ ਜੀ ਗੁਰੂ ਘਰ ਦੇ ਬੜੇ ਪ੍ਰੇਮੀ, ਨਾਮ ਦੇ ਪੱਕੇ ਭਗਤ ਤੇ ਪੂਰੇ ਸੰਤ, ਗੁਰਮਤ ਦੇ ਧਾਰਨੀ ਪੈਰੋਕਾਰ ਤੇ ਗੁਰ ਮਰਯਾਦਾ ਦੇ ਆਮਿਲ ਹੋਏ ਹਨ।

## ਸਿੱਖ ਰਾਜ ਦੀ ਪੁਨਰ ਸਥਾਪਨਾ— ਇਕ ਆਦਰਸ਼

ਫੌਜ ਤੋਂ ਵਾਪਸ ਆ ਕੇ ਆਪ ਜੀ ਨੇ ਲੋਕਾਂ ਦਾ ਧਾਰਮਕ, ਸਮਾਜਿਕ, ਰਾਜਨੀਤਕ ਅਤੇ ਆਰਥਿਕ ਜੀਵਨ ਸੁਧਾਰਨ ਵਲ ਧਿਆਨ ਦਿੱਤਾ। ਜਿਸਦੇ ਲਈ ਸਿੱਖਾਂ ਦੀ ਸਿੱਖੀ ਪੁਖੋਂ, ਰਹਿਤ ਮਰਯਾਦਾ ਤੇ ਗੁਰੂ ਸਾਹਿਬਾਂ ਦੇ ਦਸੇ ਹੋਏ ਮਾਰਗ ਤੋਂ ਦੂਰ ਹੋਂਦੇ ਜਾ ਰਹਿਆਂ ਨੂੰ ਮੁੜ ਇਕੱਠਿਆਂ ਕਰ ਸਤਿਗੁਰਾਂ ਵਾਲੇ ਪਾਸੇ ਲਾਇਆ ਅਤੇ ਭੂਠੇ ਰਾਜ ਦੇ ਗੁਆਚਨ ਦੇ ਅਫਸੋਸ ਨੂੰ ਦੂਰ ਕਰਨ ਲਈ ਮੁੜ ਖਾਲਸੇ ਦਾ ਸੱਚਾ ਰਾਜ ਲੈਣ ਦਾ ਸੁਨੇਹਾ ਦਿੱਤਾ। ਪੰਥ ਪ੍ਰਕਾਸ਼ ਦੇ ਕਰਤਾ ਗਿ: ਗਿਆਨ ਸਿੰਘ ਨੇ ਇਸ ਗਲ ਦੀ ਪ੍ਰੋੜਤਾ ਇਨ੍ਹਾਂ ਸ਼ਬਦਾਂ ਵਿਚ ਕੀਤੀ ਹੈ :—

"ਦਸਮੇਂ ਗੁਰੂ ਕੇ ਸਿੰਘ ਸਾਦਕ ਸਹੀ ਹੈ ਸਭ,
ਖਾਲਸਾ ਬਿਸਾਲ ਰਾਜ ਲੇਬੇ ਕੀ ਅਚੂਕੇ ਹੈਂ।"

ਇਸੇ ਉਦੇਸ਼ ਨੂੰ ਮੁਖ ਰਖਦਿਆਂ ਉਨ੍ਹਾਂ ਨੇ 13 ਅਪਰੈਲ ਸੰਨ 1857 ਵਿਸਾਖੀ ਵਾਲੇ ਦਿਨ ਖੰਡੇ ਦਾ ਅੰਮ੍ਰਿਤ ਛਕਾ ਕੇ ਸੰਤ ਖਾਲਸੇ ਦੀ ਨੀਂਹ ਰਖੀ। ਇਥੇ ਹੀ
ਵੇਰਨਾ ਕੀਤੀ

ਹੀ ਬਸ ਨਹੀਂ ਥੋੜੇ ਚਿਰ ਬਾਅਦ ਹੀ ਸੰਨ 1863 ਵਿਚ ਪਿੰਡ ਸਿਆੜ੍ਹ (ਜ਼ਿਲਾ ਲੁਧਿਆਣਾ) ਵਿਖੇ ਮਾਈਆਂ ਨੂੰ ਵੀ ਅੰਮ੍ਰਿਤ ਛਕਾ ਕੇ ਸਿੱਖਾਂ ਦੇ ਬਰਾਬਰ ਲਿਆ ਖੜ੍ਹਿਆਂ ਕੀਤਾ। "ਸਪਤ ਸ੍ਰਿੰਗ" ਦੇ ਕਰਤਾ ਸਰਦਾਰ ਕਪੂਰ ਸਿੰਘ ਇਸ ਸੰਬੰਧ ਵਿਚ ਲਿਖਦੇ ਹਨ :—

ਖਾਸ "ਗੁਰੂ ਗੋਬਿੰਦ ਸਿੰਘ ਜੀ ਤੋਂ ਪਿਛੋਂ ਇਸ ਕਿਸਮ ਦੀ ਦਲੇਰ ਆਤਮਾ ਵਾਲਾ ਪੁਰਸ਼ ਭਾਰਤ ਵਿਚ ਬਾਬਾ ਰਾਮ ਸਿੰਘ ਹੀ ਹੋਇਆ ਹੈ। ਜੇ ਉਨ੍ਹਾਂ ਨੇ ਦੇਸ਼ ਤੇ ਜਾਤੀ ਲਈ ਜੋ ਹੋਰ ਮਹਾਨ ਕੰਮ ਕੀਤੇ ਹਨ, ਉਹ ਭੀ ਛੱਡ ਦੇਈਏ ਤਾਂ ਉਨ੍ਹਾਂ ਦਾ ਇਕ ਇਹ ਪ੍ਰਚਾਰ ਕਿ ਇਸਤਰੀ ਤੇ ਮਰਦ ਸਮਾਜ ਵਿਚ ਬਰਾਬਰ ਦੇ ਹੱਕਦਾਰ ਹਨ, ਹੀ ਉਨ੍ਹਾਂ ਨੂੰ ਸੰਸਾਰ ਭਰ ਦੇ ਸ਼ਿਰੋਮਣੀ ਸੁਧਾਰਕਾਂ ਦੀ ਸਫ਼ ਵਿਚ ਖੜ੍ਹਾ ਕਰ ਦਿੰਦਾ ਹੈ।" ਇਸਤ੍ਰੀ ਜਾਤੀ ਤੇ

**ਸਮਾਜ ਕਲਿਆਣ :— ਉਪਕਾਰ**

ਪੰਜਾਬ ਵਿਚ ਉਸ ਵਕਤ ਕੁੜੀਆਂ ਮਾਰਨ ਦਾ ਆਮ ਰਿਵਾਜ ਸੀ। ਆਪ ਜੀ ਨੇ ਕੁੜੀਆਂ ਮਾਰਨੀਆਂ, ਬਾਲ-ਵਿਆਹਾਂ ਦਾ ਰਿਵਾਜ ਬੰਦ ਕੀਤਾ। ਅੰਗਰੇਜ਼ੀ ਸਕੂਲਾਂ ਦਾ ਬਾਈਕਾਟ ਕਰਨ ਕਰਕੇ ਹਰ ਬੱਚੇ ਬੁੱਢੇ ਨੂੰ ਗੁਰਮੁਖੀ ਪੜ੍ਹਨ ਦੀ ਤਾਕੀਦ ਸੀ।

ਵਿਆਹਾਂ ਦੀ ਰਸਮ ਜੋ ਕਿ ਮਹਿੰਗੀ ਅਤੇ ਗੁੰਝਲ-ਦਾਰ ਸੀ ਨੂੰ ਸਾਦਾ ਤੇ ਸਮੂਹਕ ਆਨੰਦ ਕਾਰਜਾਂ ਦੀ ਰੀਤੀ ਦਾ ਮੁੱਢ 3 ਜੂਨ ਸੰਨ 1863 ਨੂੰ ਪਿੰਡ ਖੋਟੇ ਜ਼ਿਲਾ ਫ਼ਿਰੋਜ਼ਪੁਰ ਵਿਖੇ ਬੰਨਿਆ। ਜਿਥੇ 6 ਆਨੰਦ ਕਾਰਜ ਜਾਤ ਬਿਰਾਦਰੀਆਂ ਨੂੰ ਤੋੜ ਕੇ ਸਭ ਨੂੰ ਇਕ ਹੋਣ ਦਾ ਸੰਦੇਸ਼ ਦਿੱਤਾ। ਇਸੇ ਸਸਤੀ ਰੀਤੀ ਨਾਲ ਅੱਜ ਤੀਕ ਆਨੰਦ ਕਾਰਜ ਹੁੰਦੇ ਆ ਰਹੇ ਹਨ। ਮੰਗਣੀ, ਮੁਕਲਾਵੇ, ਦਾਜ ਦਹੇਜ ਜਿਹੀਆਂ ਫਜ਼ੂਲ ਰਸਮਾਂ ਜਿਨ੍ਹਾਂ ਵਲ ਆਮ ਲੋਕਾਂ ਤੇ ਸਰਕਾਰ ਦਾ ਧਿਆਨ ਹੁਣ ਜਾਣ ਲਗਾ ਹੈ ਨੂੰ ਅੱਜ ਤੋਂ ਸਵਾ ਸੌ ਸਾਲ ਪਹਿਲਾਂ ਨਾਮਧਾਰੀਆਂ ਨੇ ਖਤਮ ਕਰਕੇ ਰਖਿਆ ਹੋਇਆ ਹੈ।

ਨਸ਼ੀਲੀਆਂ ਵਸਤਾਂ, ਸ਼ਰਾਬ, ਮਾਸ, ਚੋਰੀ ਯਾਰੀ ਤੋਂ ਦੂਰ ਰਹਿਣ ਦਾ ਉਪਦੇਸ਼ ਹਮੇਸ਼ਾਂ ਹਰ ਇਕ ਦੇ ਲਈ ਜ਼ਰੂਰ ਹੁੰਦਾ। ਜਿਸਦੇ ਬਾਰੇ ਗਿ: ਗਿਆਨ ਸਿੰਘ ਜੀ ਪੰਥ ਪ੍ਰਕਾਸ਼ ਵਿਚ ਲਿਖਦੇ ਹਨ :—

"ਪਾਇ ਇਹੁ ਹੁਕਮ ਪ੍ਰਮੇਸ਼ ਕਾ ਬਿਸ਼ੇਸ਼ ਫਿਰ
ਰਾਮ ਮ੍ਰਿਗੇਸ਼ ਉਪਦੇਸ਼ ਦੇਨ ਲਾਗਿਓ।
ਹੁਕੇ ਛਡਵਾਏ ਰਖਵਾਏ ਕੇਸ ਮੋਨਿਓ ਕੇ,
ਸੁਧਾ ਛਕ ਥਾਏ ਸਿਖ ਭਾਗ ਜਿਨੈ ਜਾਗਿਓ।
ਫੈਲਿਓ ਜਸ ਭਾਰੀ ਸਿਖ ਥੀਏ ਤਾਹਿਕੇ ਅਪਾਰੀ
ਸਿੰਘ ਪੰਥ ਬਿਰਧਾਇਓ ਨਾਮ ਰਸ ਪਾਗਿਓ।
ਫੀਮ ਭੰਗ ਪੋਸਤ ਸ਼ਰਾਬ ਮਾਸ ਚੋਰੀ ਯਾਰੀ,
ਠਗੀ ਤਜ ਥੀਏ ਸੰਤ ਸਤਿਜੁਗ ਆਗਿਓ।"

ਗੁਰੂ ਗੋਬਿੰਦ ਸਿੰਘ ਜੀ ਦੀ ਦਸੀ ਹੋਈ ਰਹਿਤ-ਮਰਯਾਦਾ ਜੋ ਕਿ ਭਾਈ ਰਾਇ ਸਿੰਘ ਜੀ ਨੂੰ ਨੰਦੇੜ (ਹਜ਼ੂਰ ਸਾਹਿਬ) ਭੇਜ ਕੇ ਮੰਗਵਾਈ ਨੂੰ ਜਿਉਂ ਦਾ ਤਿਉਂ ਹੀ ਸ੍ਰੀ ਭੈਣੀ ਸਾਹਿਬ ਵਿਖੇ ਸਿੱਖਾਂ ਨੂੰ ਦੱਸੀ ਅਤੇ ਇਸੇ ਮਰਯਾਦਾ ਦਾ ਪਾਲਣ ਨਾਮਧਾਰੀ ਸਿੱਖ ਅਜ ਤੀਕ ਕਰਦੇ ਆ ਰਹੇ ਹਨ।

ਪੰਥ ਪ੍ਰਕਾਸ਼ ਕਰਤਾ ਗਿ: ਗਿਆਨ ਸਿੰਘ ਜੀ ਲਿਖਦੇ ਹਨ :—

"ਹਮਨ ਕਰੈ ਹੈਂ ਭੋਗ ਗ੍ਰੰਥ ਜੀ ਕੇ ਪੈਹੈਂ ਬਹੁ,
ਸੰਗਤੋਂ ਕੋ ਕੰਠ ਥੈਹੈ ਰੈਹੈ ਰਚਨਾ ਲਗੀ।
ਇਸ਼ਨਾਨ ਕਰਿ ਹੈਂ ਸਕੇਸ ਵੇਸ ਰਾਤ ਹੀ ਤੇ,
ਵਾਹਿਗੁਰੂ ਨਾਮ ਮਾਂਹਿ ਰਾਖੈਂ ਰਸਨਾ ਪਗੀ।
ਰਾਖ ਹੈਂ ਪੁਸ਼ਾਕ ਪਾਕ ਸ਼ੁਕਲ ਉਰਣ ਮਾਲ,
ਕੱਛਾ ਕੜਾ ਕ੍ਰਦ ਮਰਦ ਨਾਰਿ ਸਭ ਜੇਤਗੀ।
ਬਿਨਾ ਨਾਮਧਾਰੀ, ਅੰਨ ਜਲ ਰੋਟੀ ਬੇਟੀ ਵਾਰੀ
ਸਾਂਝ ਰਾਖ ਹੈਂ ਨਾਂ ਕਾਹੂੰ ਸੰਗ ਜਗ ਮੈਂ ਸਗੀ॥"

ਗੁਰੂ ਗੋਬਿੰਦ ਸਿੰਘ ਜੀ ਦੇ ਇਨ੍ਹਾਂ ਹੁਕਮਾਂ ਨੂੰ ਸਦਾ

ਹੀ ਸਾਹਮਣੇ ਰਖਦੇ ਹਨ :—

"ਰਹਿਤ ਪਿਆਰੀ ਮੋਹਿਕੋ ਸਿਖ ਪਿਆਰਾ ਨਾਹਿ ।"

ਤਥਾ

"ਰਹਿਣੀ ਰਹੈ ਸੋਈ ਸਿਖ ਮੇਰਾ
ਵੋ ਸਾਹਿਬ ਮੈਂ ਉਸ ਕਾ ਚੇਰਾ ॥"

ਇਹੀ ਕਾਰਣ ਹੈ ਕਿ ਇਨਸਾਈਕਲੋਪੀਡੀਆ ਬ੍ਰਿਟੈਨਿਕਾ ਅਨੁਸਾਰ "ਨਾਮਧਾਰੀ ਜਾਂ ਕੂਕੇ ਸਦਾਚਾਰਕ ਤੌਰ ਤੇ ਗੁਰੂ ਗੋਬਿੰਦ ਸਿੰਘ ਜੀ ਦੇ ਕੱਟੜ ਪੈਰੋਕਾਰ ਹਨ ।"

**ਨਾ-ਮਿਲਵਰਤਣ ਲਹਿਰ :—**

ਨਾਮਧਾਰੀਆਂ ਨੇ ਦੇਸ਼ ਨੂੰ ਸੁਤੰਤਰ ਕਰਨ ਹਿਤ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਅਨੁਸਾਰ ਅੰਗਰੇਜ਼ ਸਰਕਾਰ ਦਾ ਪੂਰਨ ਬਾਈਕਾਟ ਕੀਤਾ। ਅੰਗਰੇਜ਼ਾਂ ਦੇ ਬਣਾਏ ਸਕੂਲ, ਅਦਾਲਤਾਂ, ਰੇਲੋਂ, ਸੜਕਾਂ, ਨਹਿਰਾਂ, ਬਦੇਸ਼ੀ ਕਪੜੇ ਅਤੇ ਡਾਕ ਆਦਿ ਉਹ ਕਾਨੂੰਨ ਜੋ ਆਪਣੀ ਆਤਮਾ ਦੇ ਵਿਰੁਧ ਹੋਣ ਦਾ ਮੁਕੰਮਲ ਬਾਈ-ਕਾਟ । ਇਸ ਦੇ ਉਲਟ ਆਪਣੀਆਂ ਧਰਮਸ਼ਾਲਾਵਾਂ, ਗੁਰਦੁਆਰਿਆਂ ਵਿਚ ਗੁਰਮੁਖੀ ਅੱਖਰਾਂ ਦੀ ਪੜ੍ਹਾਈ, ਆਪਣੀਆਂ ਪੰਚਾਇਤਾਂ ਰਾਹੀਂ ਝਗੜਿਆਂ ਦਾ ਫੈਸਲਾ, ਸੁਦੇਸ਼ੀ ਕਪੜੇ ਦੀ ਵਰਤੋਂ, ਆਪਣੇ ਖੂਹਾਂ ਦਾ ਪਾਣੀ ਪੀਣਾ ਤੇ ਆਪਣੀ ਹੀ ਡਾਕ ਪ੍ਰਣਾਲੀ ਦਾ ਆਰੰਭ ਸੰਨ 1857 ਤੋਂ ਹੀ ਆਪ ਜੀ ਨੇ ਕਰ ਦਿੱਤਾ ਸੀ। ਜੋ ਕਿ ਬਹੁਤ ਹੀ ਸ਼ਲਾਘਾਯੋਗ ਅਤੇ ਇਕ ਮਹਾਨ ਉਦਮ ਸੀ । ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਜਲਾ-ਵਤਨ ਹੋ ਜਾਣ ਤੋਂ 50 ਸਾਲ ਬਾਅਦ ਇਹੀ ਅਸਹਿਯੋਗ ਅੰਦੋਲਨ ਦੇਸ਼ ਨੂੰ ਆਜ਼ਾਦ ਕਰਾਉਣ ਲਈ ਕਾਂਗਰਸ ਨੂੰ ਵਰਤਣਾ ਪਿਆ । ਜਿਸ ਬਾਰੇ ਡਾਕਟਰ ਰਾਜੇਂਦਰ ਪ੍ਰਸ਼ਾਦ ਜੀ ਲਿਖਦੇ ਹਨ :—

"ਦੇਸ਼ ਵਿਚ ਅਸਹਿਯੋਗ ਅੰਦੋਲਨ ਮਹਾਤਮਾ ਗਾਂਧੀ ਜੀ ਨੇ ਜੋ ਇਤਨਾ ਪ੍ਰਭਾਵਸ਼ਾਲੀ ਚਲਾਇਆ ਹੈ, ਸਤਿਗੁਰੂ ਰਾਮ ਸਿੰਘ ਜੀ ਨੇ ਇਸਨੂੰ 50 ਸਾਲ ਪਹਿਲਾਂ ਹੀ ਨਾਮਧਾਰੀ ਸਿੱਖਾਂ ਵਿਚ ਪ੍ਰਚਲਿਤ ਕਰ ਦਿੱਤਾ ਸੀ ।" ਡਾ: ਰਜਿੰਦਰ ਪ੍ਰਸਾਦ

ਪੰਡਿਤ ਜਵਾਹਰ ਲਾਲ ਨਹਿਰੂ ਜੀ ਲਿਖਦੇ ਹਨ :—

"ਕਾਂਗਰਸ ਨੇ ਆਪਦੇ ਦਿਖਾਏ ਹੋਏ ਰਸਤੇ ਨੂੰ ਪ੍ਰਵਾਨ ਕਰਕੇ ਹੀ ਸਫਲਤਾ ਪ੍ਰਾਪਤ ਕੀਤੀਆਂ ਹਨ ।

ਸ੍ਰੀ ਸੁਭਾਸ਼ ਚੰਦਰ ਬੋਸ ਜੀ ਨੇ ਇਕ ਪੈਗਾਮ ਵਿਚ ਕਿਹਾ :—

"ਗੁਰੂ ਰਾਮ ਸਿੰਘ ਜੀ ਦੇ ਝੁਲਾਏ ਹੋਏ ਆਜ਼ਾਦੀ ਦੇ ਝੰਡੇ ਹੇਠ ਨਾਮਧਾਰੀਆਂ ਨੇ ਜੋ ਕੁਰਬਾਨੀਆਂ ਕੀਤੀਆਂ ਹਨ, ਉਨ੍ਹਾਂ ਤੇ ਦੇਸ਼ ਨੂੰ ਸਦਾ ਮਾਨ ਰਹੇਗਾ । ਹੁਣ ਫੇਰ ਭਾਰਤਵਾਸੀਆਂ ਦੇ ਦੇਸ਼ ਪ੍ਰੇਮ ਦੀ ਪ੍ਰੀਖਿਆ ਹੋਣ ਵਾਲੀ ਹੈ । ਪੌਣੀ ਸਦੀ ਤੋਂ ਸ਼ਾਂਤਮਈ ਨਾ-ਮਿਲਵਰਤਣ ਲਹਿਰ ਦਾ ਅਨੁਭਵ ਰਖਣ ਵਾਲੇ ਨਾਮਧਾਰੀ ਸਿੰਘਾਂ ਤੋਂ ਇਹ ਆਸ ਹੋਵੇਗੀ ਕਿ ਉਹ ਸੁਤੰਤਰਤਾ ਦਾ ਝੰਡਾ ਉਠਾ ਕੇ ਸਾਰੇ ਦੇਸ਼ ਦੇ ਅੱਗੇ ਅੱਗੇ ਚਲਦੇ ਦਿੱਸਣ ਤੇ ਦੂਸਰੇ ਦੇਸ਼ਵਾਸੀਆਂ ਨੂੰ ਵੀ ਕੁਰਬਾਨੀ ਲਈ ਉਤਸ਼ਾਹਿਤ ਕਰਨ । ਗੁਰੂ ਰਾਮ ਸਿੰਘ ਜੀ ਹਿੰਦੁਸਤਾਨ ਵਿਚ ਸ਼ਾਂਤਮਈ ਨਾ-ਮਿਲਵਰਤਣ ਲਹਿਰ ਦੇ ਸਭ ਤੋਂ ਪਹਿਲੇ ਨੇਤਾ ਹਨ ।"

—ਸ੍ਰੀ ਸੁਭਾਸ਼ ਚੰਦਰ ਬੋਸ

ਐਨਸਾਈਕਲੋਪੀਡੀਆ ਬ੍ਰਿਟੈਨਿਕਾ ਵਿਚ ਲਿਖਿਆ ਹੈ :—

"(ਗੁਰੂ) ਰਾਮ ਸਿੰਘ ਸਿੱਖ ਫਿਲਾਸਫਰ ਤੇ ਸੁਧਾਰਕ ਅਤੇ ਅੰਗਰੇਜ਼ੀ ਵਪਾਰੀ ਮਾਲ ਅਤੇ ਨੌਕਰੀਆਂ ਪ੍ਰਤੀ ਨਾ-ਮਿਲਵਰਤਣ ਤੇ ਬਾਈਕਾਟ ਨੂੰ ਰਾਜ-ਨੀਤਕ ਸ਼ਕਤੀ ਦਾ ਹਥਿਆਰ ਬਣਾ ਕੇ ਵਰਤਣ ਵਾਲਾ ਪਹਿਲਾ ਭਾਰਤੀ ਹੈ ।"

**ਬਗਾਵਤੀ ਦੌਰ :—**

ਸਭ ਤੋਂ ਪਹਿਲਾਂ ਸੰਨ 1869 ਵਿਚ ਬਰਾਜਵਾਲਾ (ਫਿਰੋਜ਼ਪੁਰ ਜ਼ਿਲਾ) ਦੇ ਨਾਮਧਾਰੀਆਂ ਨੇ ਬਗਾਵਤ

ਦਾ ਐਲਾਨ ਕਰ ਦਿੱਤਾ । ਸਰਕਾਰੀ ਕੰਮਾਂ ਵਿਚ ਵਿਘਨ ਪਾਉਣ ਦੇ ਨਾਲ ਨਾਲ ਕੁਝ ਪੁਲਸੀਏ ਵੀ ਜ਼ਖਮੀ ਕਰ ਦਿੱਤੇ । ਇਸ ਤਰ੍ਹਾਂ ਅੰਗਰੇਜ਼ਾਂ ਵਿਰੁਧ ਬਾਗੀਆਨਾਂ ਬੋਲੀ ਦੀ ਵਰਤੋਂ ਵੀ ਸ਼ੁਰੂ ਹੋ ਗਈ । ਪੁਲਸ ਇਨਸਪੈਕਟਰ ਦੀਵਾਨ ਬਖਸ਼ ਦੇ ਬਿਆਨ ਅਨੁਸਾਰ "ਕੂਕਿਆਂ ਨੇ ਬਾਗੀਆਨਾਂ ਬੋਲੀ ਦੀ ਵਰਤੋਂ ਕੀਤੀ ਅਤੇ ਸਰਕਾਰੀ ਕਾਨੂੰਨ ਦੀ ਉਲੰਘਣਾ ਕਰਦਿਆਂ ਖ਼ਾਲਸਾ ਰਾਜ ਦਾ ਐਲਾਨ ਕਰ ਦਿੱਤਾ ।" ਬਲਵੇ ਦੇ ਦੋਸ਼ ਹੇਠ ਬਹੁਤ ਸਾਰੇ ਕੂਕਿਆਂ ਤੇ ਫਿਰੋਜ਼ਪੁਰ ਦੇ ਡਿਪਟੀ ਕਮਿਸ਼ਨਰ ਮਿ: ਨਾਕਸ ਨੇ ਮੁਕੱਦਮਾ ਚਲਾਇਆ ।

**ਕੂਕਿਆਂ ਦਾ ਖੂਨ ਖੌਲਿਆ :—**

ਧਾਰਮਿਕ ਸਥਾਨਾਂ, ਗੁਰਦੁਆਰਿਆਂ ਕੋਲ ਅੰਗਰੇਜ਼ਾਂ ਨੇ ਗਊ-ਬੱਧ ਕਰਣ ਲਈ ਬੁਚੜਖਾਨੇ ਖੋਲ੍ਹ ਕੇ ਕੂਕਿਆਂ ਲਈ ਇਕ ਨਵੀਂ ਵੰਗਾਰ ਪੈਦਾ ਕਰ ਦਿੱਤੀ । ਜਿਸ ਤੇ ਸਭ ਤੋਂ ਪਹਿਲਾਂ ਸ੍ਰੀ ਹਰਿਮੰਦਿਰ ਸਾਹਿਬ ਦੇ ਨਜ਼ਦੀਕ ਖੋਲ੍ਹੇ ਗਏ ਬੁਚੜਖਾਨੇ ਤੇ ਹਮਲਾ ਕਰਕੇ ਗਊਆਂ ਨੂੰ ਛੁਡਾਇਆ ਤੇ ਬੁਚੜਾਂ ਦਾ ਸਫਾਇਆ ਕੀਤਾ । 15 ਸਿਤੰਬਰ ਸੰਨ 1871 ਨੂੰ ਚਾਰ ਸਿੰਘਾਂ ਨੂੰ ਰਾਮਬਾਗ ਅੰਮ੍ਰਿਤਸਰ ਵਿਖੇ ਫਾਂਸੀ ਹੋਈ । ਇਸ ਤੋਂ ਇਲਾਵਾ ਰਾਇਕੋਟ ਸੁਥਰਿਆਂ ਦੀ ਧਰਮਸ਼ਾਲਾ ਦੇ ਨਜ਼ਦੀਕ ਬੁਚੜ ਖਾਨੇ ਦਾ ਸਫਾਇਆ ਕੀਤਾ ਜਿਸ ਵਿਚ 5 ਅਗਸਤ 1871 ਨੂੰ 3 ਸਿੰਘਾਂ ਨੂੰ ਫਾਂਸੀ ਦੀ ਸਜ਼ਾ ਮਿਲੀ ਅਤੇ ਦੋ ਨਿਰਦੋਸ਼ ਸਿੰਘਾਂ ਨੂੰ ਲੁਧਿਆਣੇ ਦੇ ਸੈਂਟਰਲ ਜੇਲ ਵਿਚ ਫਾਂਸੀ ਦਿੱਤੀ ਗਈ । ਸਭ ਤੋਂ ਵੱਡਾ ਬੁਚੜਖਾਨਾ ਮਲੇਰਕੋਟਲੇ ਵਿਚ ਖੁਲ੍ਹ ਗਿਆ ਸੀ । ਜਿਸ ਦਾ ਸਫਾਇਆ ਕਰਨ ਲਈ ਇਕ ਵੱਡਾ ਸਾਰਾ ਜੱਥਾ ਭੈਣੀ ਸਾਹਿਬ ਤੋਂ 14 ਜਨਵਰੀ 1872 ਨੂੰ ਤੁਰਿਆ । ਸਿੰਘਾਂ ਵਲੋਂ ਹਮਲੇ ਦੀ ਸੰਭਾਵਨਾ ਦੀ ਖਬਰ ਡਿਪਟੀ ਕਮਿਸ਼ਨਰ ਵਲੋਂ ਮਲੇਰਕੋਟਲੇ ਪੁਜ ਗਈ ਸੀ ਜਿਸ ਨਾਲ ਕਾਫੀ ਸੁਰਖਿਆ ਪ੍ਰਬੰਧ ਕਰ ਲਏ ਗਏ ਸਨ । 15 ਫਰਵਰੀ ਦੀ ਸਵੇਰ ਨੂੰ ਹੀ ਬੁਚੜਖਾਨੇ ਤੇ ਹਮਲਾ ਕੀਤਾ । ਇਸ ਘਮਾਸਾਣ ਲੜਾਈ ਵਿਚ ਦੋਨਾਂ ਧਿਰਾਂ ਦੇ ਜਾਨੀ ਨੁਕਸਾਨ ਵਿਚ ਰਿਆਸਤੀ ਆਦਮੀਆਂ ਦੀ ਗਿਣਤੀ ਵਧੇਰੇ ਸੀ । ਇਸ ਪਿਛੋਂ ਰੜ ਪਿੰਡ ਜਾ ਕੇ ਕੁਝ ਚਿਰ ਆਰਾਮ ਕਰਕੇ 16 ਫਰਵਰੀ ਨੂੰ 66 ਸਿੰਘ ਤੇ ਦੋ ਮਾਈਆਂ ਨੇ ਸ਼ੇਰਪੁਰ ਦੀ ਪੁਲਸ ਨੂੰ ਗ੍ਰਿਫਤਾਰੀ ਦਿੱਤੀ ।

ਡਿਪਟੀ ਕਮਿਸ਼ਨਰ ਲੁਧਿਆਣਾ ਨੇ ਨਾਭਾ, ਜੀਂਦ ਅਤੇ ਪਟਿਆਲਾ ਦੀਆਂ ਰਿਆਸਤਾਂ ਤੋਂ 9 ਤੋਪਾਂ ਮਲੇਰਕੋਟਲੇ ਮੰਗਵਾ ਲਈਆਂ । ਇਥੇ ਇਨ੍ਹਾਂ 66 ਸਿੰਘਾਂ ਵਿਚੋਂ 49 ਸਿੰਘ 17 ਜਨਵਰੀ 1982 ਨੂੰ ਤੋਪਾਂ ਨਾਲ ਉਡਾ ਦਿੱਤੇ ਅਤੇ ਇਕ ਬਾਲਕ 12 ਸਾਲ ਦੀ ਉਮਰ ਦਾ ਸ਼ਹੀਦ ਬਿਸ਼ਨ ਸਿੰਘ ਤਲਵਾਰ ਨਾਲ ਸ਼ਹੀਦ ਕੀਤਾ ਗਿਆ । ਬਾਕੀ ਰਹਿੰਦੇ 16 ਸਿੰਘ 18 ਜਨਵਰੀ ਦੀ ਸਵੇਰ ਨੂੰ ਤੋਪਾਂ ਨਾਲ ਉਡਾ ਕੇ ਸ਼ਹੀਦ ਕਰ ਦਿੱਤੇ । ਦੋਨੋਂ ਮਾਈਆਂ ਨੂੰ ਛੱਡ ਦਿੱਤਾ ਗਿਆ । ਇਸ ਸ਼ਹੀਦੀ ਸਾਕੇ ਨੂੰ ਗਿ: ਗਿਆਨ ਸਿੰਘ ਜੀ ਨੇ ਆਪ ਅੱਖੀਂ ਵੇਖਿਆ ਜਿਨ੍ਹਾਂ ਨੇ ਪੰਥ ਪ੍ਰਕਾਸ਼ ਵਿਚ ਲਿਖਿਆ :—

ਦੋਹਿਰਾ

ਉਨ ਸਿੰਘਨ ਕਾ ਹਾਲ ਤੋ,
ਲਿਖਿਓ ਕਿਤਾਬਨ ਮਾਂਹਿ ।
ਹਮ ਨਿਜ ਨੈਨਨ ਜੋ ਪਿਖਿਓ
ਸੋ ਅਬ ਸਾਚ ਸੁਨਾਂਹਿ ।

ਚੌਪਈ

ਸੰਮਤ ਉਨੀ ਸੈ ਅਠਾਈ, ਕੂਕੇ ਸਿੰਘ ਮਿਲੇ ਤਬ ਆਈ।
ਜੋ ਬੁੱਚੜ ਗਊਆਂ ਥੇ ਮਾਰਤ ।
ਤਿਨਕੋ ਸੋ ਸਿੰਘ ਭਏ ਬਿਦਾਰਤ ।
ਜਬ ਸਿੰਘ ਸਾਠਕ ਪਕੜੇ ਗਏ ।
ਫੜੇ ਮਲੇਰਕੋਟਲੇ ਅਏ ।

ਉਨ ਹਿਤ ਹੁਕਮ ਅੰਗਰੇਜ਼ੀ ਆਯੋ।
ਇਨ ਕੋ ਤੋਪਨ ਸੰਗ ਉਡਾਯੋ।
ਜਬ ਇਹੁ ਹੁਕਮ ਉਨੈਂ ਸੁਨ ਪਾਯੋ।
ਖੁਸ਼ੀ ਭਏ ਅਤਿ ਹੀਯ ਹੁਲਸਾਯੋ।
ਮੁਖ ਪਰ ਲਾਲੀ ਚਢੀ ਬਧੇਰੇ।
ਗਾਵਤ ਕੂਰ ਕੇ ਸ਼ਬਦ ਉਚੇਰੇ।
ਦੀਵੇ ਪਰ ਜਯੋਂ ਆਏ ਪਤੰਗੇ।
ਤਯੋਂ ਤੋਪਨ ਦਿਸ ਜਾਏ ਨਿਸੰਗੇ।
ਉਡੇ ਖੁਸ਼ੀ ਹਵੈ ਹਵੈ ਕਰ ਸਾਰੇ।
ਜ਼ਰਾ ਨਾ ਕੀਨੇ ਪ੍ਰਾਨ ਪਯਾਰੇ।
ਇਹ ਹਮ ਨੇ ਖੁਦ ਨੈਨ ਨਿਹਾਰੇ।
ਦੇਖਤ ਥੇ ਜੋ ਲੋਗ ਅਪਾਰੇ।
ਰਹੇ ਹਿਰਾਨ ਤਿਨੈ ਪਿਖ ਸਾਰੇ।
ਇਹੁ ਸਿਘਨ ਕੀ ਰੀਤੀ ਵਰਹੈਂ।
ਸਸਤ੍ਰ ਕੀ ਮ੍ਰਿਤ ਤੇ ਨਾਹਿ ਡਰਹੈਂ।
ਸੰਮੁਖ ਸੱਤ੍ਰ ਜੰਗ ਮੈਂ ਜੈਹੈਂ।
ਮਰਨ ਮਾਰਨੋਂ ਨਾਹਿ ਟਰੈਹੈਂ।

(—ਪੰਥ ਪ੍ਰਕਾਸ਼, ਭਾਸ਼ਾ ਵਿਭਾਗ, ਪੰਜਾਬ)

ਇਕ ਅੰਗਰੇਜ਼ ਆਪਣੀ ਡਾਇਰੀ ਵਿਚ ਜੋ ਲਿਖਦਾ ਹੈ ਦੇ ਹਵਾਲੇ ਨੂੰ ਭਾਈ ਪਰਮਾਨੰਦ ਜੀ ਲਿਖਦੇ ਹਨ :—

"ਕੂਕੇ ਆਗੇ ਬੜ ਕਰ ਤੋਪ ਕੇ ਸਾਹਮਨੇ ਉੜਤੇ ਥੇ। ਸਾਰਾ ਯੋਰਪ ਏਕ ਈਸਾ ਪਰ ਗਰਵ ਕਰਤਾ ਹੈ। ਮੈਂਨੇ ਆਜ ਕਈ ਈਸਾ ਬਲੀਦਾਨ ਹੋਤੇ ਦੇਖੇ ਹੈਂ।"

18 ਜਨਵਰੀ 1872 ਨੂੰ ਸਤਿਗੁਰੂ ਰਾਮ ਸਿੰਘ ਜੀ ਨੂੰ ਗ੍ਰਿਫਤਾਰੀ ਵਰੰਟਾਂ ਤੋਂ ਬਿਨਾ ਹੀ ਕਮਿਸ਼ਨਰ ਨੇ 11 ਸੂਬਿਆਂ ਤੇ ਹਜ਼ੂਰੀ ਸੇਵਕਾਂ ਸਮੇਤ ਜਲਾਵਤਨ ਕਰ ਦਿੱਤਾ। ਜਨਰਲ ਬੇਲੀ ਨੇ ਭੈਣੀ ਸਾਹਿਬ ਦੇ ਗੁਰਦੁਆਰੇ ਦੀ ਚੰਗੀ ਤਸੱਲੀ ਨਾਲ ਤਲਾਸ਼ੀ ਕੀਤੀ। ਕਾਫੀ ਗਹਿਣੇ, ਕੀਮਤੀ ਵਸਤਾਂ ਤੇ ਨਕਦੀ ਜ਼ਬਤ ਕਰ ਲਈ। ਭੈਣੀ ਸਾਹਿਬ ਦੇ ਦਰਵਾਜ਼ੇ ਅੱਗੇ ਪੁਲਸ ਚੌਂਕੀ ਬਿਠਾ ਦਿੱਤੀ ਜੋ ਕਿ 1923 ਤਕ ਰਹੀ। ਇਹੋ ਜਿਹੀਆਂ ਸਰਕਾਰੀ ਪਾਬੰਦੀਆਂ ਤੇ ਨਿਗਰਾਨੀਆਂ ਨਾਮਧਾਰੀਆਂ ਦੇ ਰਸਤੇ ਦਾ ਰੋੜਾ ਨਾ ਬਣ ਸਕੀਆਂ।

E-25, Focal Point, Ludhiana.



# ਗੀਤ

ਸ: ਕਰਤਾਰ ਸਿੰਘ ਪੰਛੀ
ਮਲੇਰਕੋਟਲਾ

ਸਦਾ ਜੱਗ ਵਿੱਚ ਰਹੇ, ਯਾਦ ਸ਼ਹੀਦਾਂ ਦੀ।
ਸਦਾ ਜੱਗ ਵਿੱਚ ਰਹੇ, ਯਾਦ ਸ਼ਹੀਦਾਂ ਦੀ।
ਜਿਨ੍ਹਾਂ ਪਾਕ ਜ਼ਿੰਦਗਾਨੀ, ਦੇਸ਼ ਲਈ ਵਾਰੀ ਏ।
ਮੰਜ ਦੀਆਂ ਧਾਰਾਂ ਵਿਚੋਂ, ਹਿੰਦ ਨੱਈਆ ਤਾਰੀ ਏ।
ਕਿਵੇਂ ਭੁੱਲ ਜਾਏ ਯਾਦ, ਉਹਦੀਆਂ ਤਾਕੀਦਾਂ ਦੀ।...
ਦੇਸ ਲੱਈ ਸੀਸ ਵਾਰ, ਰਾਸਤਾ ਦਿਖਾ ਗਏ ਜੋ।
ਸ਼ਾਂਤੀ ਦੇ ਪੁੰਜ ਬਣ, ਠੰਡ ਵਰਤਾ ਗਏ ਜੋ।
ਨੀਹਾਂ ਕੋਈ ਧਰ ਗਏ, ਨਵੀਆਂ ਉਮੀਦਾਂ ਦੀ।...

ਮਹਿਲਾਂ ਤਾਂਈ ਛਡ ਜਿਨ੍ਹਾਂ, ਕੁੱਲੀ ਨੂੰ ਉਸਾਰਿਆ।
ਹੱਸਤੀ ਮਿਟਾਂ ਕੇ ਜਿਨ੍ਹਾਂ, ਜੀਵਨ ਸੰਵਾਰਿਆ।
ਕਿੱਡੀ ਉੱਚੀ ਘਾਲਦਾ ਹੈ, ਪੰਨਿਆਂ, ਫਰੀਦਾਂ, ਦੀ।...
ਦੇਸ਼ ਲਈ ਕੌਮ ਲਈ, ਜ਼ਿੰਦਗੀ ਨੂੰ ਧਾਰਨਾ।
ਅੜ ਜਾਣਾ ਜ਼ੁਲਮ ਅੱਗੇ, ਡਿੱਗੇ ਨੂੰ ਉਸਾਰਨਾ।
ਗੂੰਜਦੀ ਅਕਾਸ਼ ਵਿੱਚ, ਰਾਗਣੀ ਮੁਰੀਦਾਂ ਦੀ।...
ਸਦਾ ਜੱਗ ਵਿਚ ਰਹੇ, ਯਾਦ ਸ਼ਹੀਦਾਂ ਦੀ।
'ਪੰਛੀ' ਜਗਾਵੇ ਸਾਨੂੰ, ਯਾਦ ਸ਼ਹੀਦਾਂ ਦੀ।

# ਰੁਬਾਈਆਂ

★ ਸ੍ਰੀ ਤੇਗ ਬਹਾਦਰ ਸਿੰਘ ਤੇਗ
ਲੁਧਿਆਣਾ

## ਮਿਹਰ ਕਰ

ਦੁਨੀਆਂ ਦੇ ਸੋਹਣੇ ਦੇਖ ਪਦਾਰਥ,
ਮੈਂ ਉਨ੍ਹਾਂ ਤੇ ਡੁੱਲ ਗਿਆ।
ਦਾਤਾਂ ਦੇ ਵਿਚ ਉਲਝ ਕੇ ਯਾਰਾ,
ਮੈਂ ਦਾਤੇ ਨੂੰ ਭੁੱਲ ਗਿਆ।
ਸਮੱਤ ਬਖਸ਼ ਤੂੰ ਮੇਰੇ ਦਾਤਾ,
ਤੂੰ ਮੇਰੇ ਉੱਤੇ ਮਿਹਰ ਕਰ।
ਜਦ ਤੂੰ ਮੇਰਾ ਮੈਂ ਤੇਰਾ – ਦਾਤਾ,
ਫਿਰ ਝੱਖੜ ਕਾਹਤੋਂ ਝੁਲ ਗਿਆ।

## ਭਾਣਾ

ਮੈਂ ਨਿਤਾਣਾ ਸਾਰ ਨ ਜਾਣਾ,
ਤੂੰ ਵੱਡ ਦਾਨਾ।
ਤੇਰਾ ਕੀਤਾ ਸਭ ਕੁਝ ਹੋਵੇ,
ਹਾਂ ! ਮੈਂ ਅਣਜਾਣਾ।
ਜਸ ਅਪਜਸ, ਮਰਨਾ ਜੰਮਣਾ,
ਸਭ ਹੱਥ ਵਸ ਤੇਰੇ।
ਫਿਰ ਵੀ ਇਹ ਪਾਗਲ ਬੰਦਾ,
ਕਿਉਂ ਨ ਮੰਨੇ ਭਾਣਾ।

## ਤ੍ਰਿਸ਼ਨਾ ਦੀ ਅੱਗ

ਜਦ ਇਕ ਪਿਤਾ ਇਕ ਦੇ ਅਸੀਂ ਬਾਲਕ,
ਫਿਰ ਕਤਲੋਂ ਗਾਰਤ ਕਾਹਤੋਂ ਹੈ।
ਤ੍ਰਿਸ਼ਨਾ ਦੀ ਅੱਗ ਬਲਦੀ ਲਟ ਲਟ,
ਸਾਨੂੰ, ਮਤਲਬ ਆਪਣੀ ਚਾਹਤੋਂ ਹੈ।
ਜਿਸ ਤਨ ਲੱਗੇ ਸੋ ਤਨ ਜਾਣੇ,
ਕੋਈ ਕੀ ਜਾਣੇ ਪੀੜ ਪਰਾਈ ?
ਜਿਹੜਾ ਹੁੰਦੈ ਰੱਬ ਦਾ ਬੰਦਾ,
ਉਹ ਡਰਦਾ ਦੁਖੀ ਦੀ ਆਹ ਤੋਂ ਹੈ।

★

# ਸ੍ਰੀ ਸਤਿਗੁਰੂ ਰਾਮ ਸਿੰਘ ਜੀ

ਪੰਥ ਰਤਨ ਮਾ: ਨਿਹਾਲ ਸਿੰਘ ਜੀ
ਦਿੱਲੀ

ਦੁਨੀਆਂ ਇਕ ਮਨਸੂਰ ਤੇ ਮਾਣ ਕਰਦੀ
ਕੂਕਾ ਪੰਥ ਮਨਸੂਰਾਂ ਦਾ ਵਜਦਾ ਏ।
ਇਹਦੇ ਬੱਚੇ ਵੀ ਖੱਲ ਲੁਹਾ ਸਕਦੇ,
ਕਾਹਦਾ ਮਾਣ ਤਬ੍ਰੇਜ਼ ਨੂੰ ਖੱਲ ਦਾ ਏ।
ਕੂਕਾ ਚੀਨੀ ਵਾਲੇ ਦਾ ਪਿੱਛੋਂ ਸਿੰਘ ਸਜਦਾ,
ਪਹਿਲਾਂ ਸੀਸ ਨਜ਼ਰਾਨੇ ਵਜੋਂ ਤਜਦਾ ਏ।
ਉਸ ਬਾਗ ਵਿਚ ਕੰਮ ਕੀ ਪੱਤਝੜ ਦਾ,
ਜਿਥੇ ਕੂਕਿਆਂ ਦਾ ਝੰਡਾ ਝੂਲੱਜਦਾ ਏ।

(ਇੱਕ ਕਵੀ)

"ਬਿਲਿਆ ਜਿਹੜੀ ਅੱਗ ਮੈਂ ਬਾਲ ਚਲਿਆ ਹਾਂ ਇਹ ਬੁਝਦੀ ਨਹੀਂ; ਭਾਂਬੜ ਬਣ ਕੇ ਮੱਚੇਗੀ, ਜਿਸ ਵਿਚ ਇਹ ਸਾਮਰਾਜ ਸੜ ਕੇ ਸਵਾਹ ਹੋ ਜਾਵੇਗਾ।" ਇਹ ਸ਼ਬਦ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਕਲਕੱਤਿਓਂ ਜਹਾਜ਼ ਤੇ ਚੜ੍ਹ ਜਲਾਵਤਨ ਹੁੰਦਿਆਂ ਸਮੇਂ ਮਾਰਚ ਈ: 18 2 ਵਿਚ ਪੁਲਿਸ ਅਫਸਰ ਨੂੰ ਸੰਬੋਧਨ ਕਰਦਿਆਂ ਕਹੇ ਸਨ। ਇਨ੍ਹਾਂ ਸ਼ਬਦਾਂ ਨੇ ਅੰਗਰੇਜ਼ ਨੂੰ ਝੰਝੋੜ ਕੇ ਰੱਖ ਦਿੱਤਾ ਅਤੇ ਉਸਦੀਆਂ ਅੱਖਾਂ ਦੇ ਸਾਮ੍ਹਣੇ ਕੂਕਿਆ ਦਾ ਪਿਛਲਾ ਬਾਰਹ ਸਾਲਾ ਇਤਿਹਾਸ ਫਿਲਮਣ ਲਗਾ। ਬਦੇਸੀ ਹੈਰਾਨ ਸੀ ਕਿ ਇਸ ਸਰੂ ਕੱਦੇ, ਮੋਟੇ ਨੇਤਰੇ, ਲੰਮੀਆਂ ਗੋਡਿਆਂ ਤੀਕ ਬਾਹੀਂ ਵਾਲੇ ਪੰਜਾਬ ਜਿਸਦਾ ਜਨਮ 1872 ਬਿ: ਬਸੰਤ ਪੰਚਮੀ ਵਾਲੇ ਦਿਨ ਮਾਤਾ ਸਦਾ ਕੌਰ ਪਿਤਾ ਜੱਸਾ ਸਿੰਘ ਦੇ ਘਰ, ਰਾਈਆਂ-ਭੈਣੀ ਜ਼ਿਲਾ ਲੁਧਿਆਣਾ ਵਿਚ ਹੋਇਆ ਸੀ, ਦੀ ਜ਼ਬਾਨ ਵਿਚ ਕਿੰਨੀ ਤਾਸੀਰ ਹੈ।

ਇਸਦਾ ਹੁਕਮ ਪਾ ਕੇ ਇਸ ਦੇ ਪੈਰੋਕਾਰਾਂ ਦਾ ਬੱਚਾ ਬੱਚੀ ਵੀ, ਅੰਗਰੇਜ਼ੀ ਹਕੂਮਤ ਵਲੋਂ ਖੋਲ੍ਹੇ ਸਕੂਲਾਂ ਤੇ ਕਾਲਿਜਾਂ ਵਿੱਚ ਨਹੀਂ ਜਾਂਦਾ। ਝਗੜਿਆਂ ਦੇ ਨਬੇੜਨ ਲਈ ਇਨ੍ਹਾਂ ਦੀਆਂ ਆਪਣੀਆਂ ਅਦਾਲਤਾਂ ਹਨ। ਇਹ ਲੋਕ ਸਰਕਾਰੀ ਕਚਹਿਰੀਆਂ ਵਿੱਚ ਨਹੀਂ ਆਉਂਦੇ ਸਗੋਂ ਇਹ ਘਰਾਂ ਵਿੱਚ ਹੀ ਝਗੜਿਆਂ ਨੂੰ ਆਪਣੇ ਸੂਬਿਆਂ ਰਾਹੀਂ ਨਬੇੜ ਇਕ ਦੂਏ ਦੇ ਪੈਰੀਂ ਹੱਥ ਲਾ ਮੁੜਦੇ ਹਨ। ਇਹ ਲੋਕ ਵਲੈਤ ਦੇ ਬਣੇ ਮਾਲ ਨੂੰ ਚਿਮਟੇ ਨਾਲ ਵੀ ਨਹੀਂ ਛੂੰਹਦੇ, ਬਲਕਿ ਘਰਾਂ ਦੇ ਮੋਟੇ ਛੂਲੇ ਖੱਦਰ ਨੂੰ ਪਾ ਕੇ ਜੈਕਾਰੇ ਛਡਦੇ ਹਨ। ਇਨ੍ਹਾਂ ਦੇ ਡਾਕੀਏ ਵੀ ਅਜਬ ਮਿੱਟੀ ਦੇ ਬਣੇ ਹਨ. ਜਿਹੜੇ ਸੁਨੇਹਾ ਸੁਣਦਿਆਂ ਸਾਰ ਹੀ ਹੱਥ ਦੀ ਗ੍ਰਾਹੀ ਹੱਥ ਤੇ ਮੂੰਹ ਦੀ ਮੂੰਹ ਵਿੱਚ ਹੀ ਬਿਨਾ ਉਚਰ ਪੌਣ ਵਾਂਗੂੰ ਉਡਾਰੀ ਮਾਰ ਜਾਂਦੇ ਹਨ। ਸਾਡੀਆਂ ਡਾਕਾਂ ਇਨ੍ਹਾਂ ਤੋਂ ਦੇਰ ਨਾਲ ਪਹੁੰਚਦੀਆਂ ਹਨ। ਇਹ ਸਾਡੀ ਹਕੂਮਤ ਨੂੰ ਮਾਨਤਾ ਹੀ ਨਹੀਂ ਦੇਂਦੇ, ਇਥੇ ਸਾਡੀ ਹਕੂਮਤ ਕਾਹਦੀ। ਇਹ ਆਪ ਹੀ ਸਰਕਾਰ ਬਣੀ ਬੈਠੇ ਹਨ। ਇਥੇ ਹੀ ਬਸ ਨਹੀਂ, ਅੰਦਰ ਖਾਤੇ ਇਨ੍ਹਾਂ ਦੇ ਨੇਪਾਲ ਅਤੇ ਰੂਸ ਨਾਲ ਰਾਜਸੀ ਸਨਬੰਧ ਰਹੇ ਹਨ। ਕਸ਼ਮੀਰ ਵਿੱਚ ਇੱਕ ਕੂਕਾ ਪਲਟਨ ਵੀ ਤਿਆਰ ਹੋ ਰਹੀ ਸੀ। ਪੱਕੀਆਂ ਰਪੋਰਟਾਂ ਦਸਦੀਆਂ ਹਨ, ਕਿ (ਸਤਿਗੁਰੂ) ਰਾਮ ਸਿੰਘ ਨੂੰ ਪਹਿਲਾਂ ਸੰਤ ਸਰੂਪ ਨਾਨਕ ਦਾ ਰੂਪ ਮੰਨਿਆਂ ਜਾਂਦਾ ਸੀ, ਪਰ ਹੁਣ ਉਸਨੇ ਜੰਗਜੂ ਗੋਬਿੰਦ ਸਿੰਘ ਦੀ ਥਾਂ ਲੈ ਲਈ ਹੈ। ਇਸਦਾ ਹੁਕਮ

ਬਦੇਸ਼ੀ ਹਕੂਮਤ ਦੀ ਗੁਲਾਮੀ ਦਾ ਖੁਰਨ ਨਾ ਮਿਲਵਰਤਨ - ਤਿਆਗ
ਜਿਨ੍ਹਾਂ ਅਸੂਲਾਂ ਦੇ ਆਧਾਰ ਤੇ ਦੇਸ਼-ਪ੍ਰੇਮ ਦੌਲਤ ਆਦਿ
ਬਦੇਸ਼ੀ ਸਰਕਾਰੀ ਜਿਸ ਨਾਲ ਬਦੇਸ਼ੀ ਹਕੂਮਤ ਦੀ ਗੁਲਾਮੀ ਫੈਲ ਹੁੰਦੀ ਸੀ

(੧) ਸਰਕਾਰੀ ਨੌਕਰੀਆਂ · ਵਕੀਲਾਂ · ਜੱਜਾਂ ਮਜਿਸਟਰੇਟਾਂ ਦਾ ਬਾਈਕਾਟ

(੨) ਬਦੇਸ਼ੀ ਮਾਲ- ਖਰੀਦਣ ਅਤੇ ਵਰਤਣ ਦਾ ਬਾਈਕਾਟ ਤਿਆਗ ਜਿਸ ਤੋਂ ਦੇਸ਼ ਦੀ ਦੌਲਤ ਵਹਿੰਦੀ ਸੀ॥

(੩) ਬਦੇਸ਼ੀ ਹਕੂਮਤ ਦੀ ਨੌਕਰੀ - ਫੌਜ ਅਤੇ ਪੁਲੀਸ ਆਦਿਕ ਦਾ ਬਾਈਕਾਟ -

(੪) ਬਦੇਸ਼ੀ ਹਕੂਮਤ ਦੀ ਖੁਸ਼ਾਮਦ ਵਾਸਤੇ ਦਿੱਤੇ ਇਨਾਮ ਸਰਟੀ- ਫਿਕੇਟ ਦਾ ਬਾਈਕਾਟ - ਇਹ ਵੀ ਦੇਸ਼ ਧਰਮ ਨੂੰ ਗੁਲਾਮੀ ਪੱਕੀ ਕਰਨ ਦਾ ਸਾਧਨ ਸੀ -

(੫) ਬਦੇਸ਼ੀ ਧਰਮ - ਬਦੇਸ਼ੀ ਬੋਲੀ - ਬਦੇਸ਼ੀ ਪਹਿਰਾਵੇ ਫੈਸ਼ਨ ਦਾ ਤਿਆਗ - ਅਤੇ ਰਸਮੋ ਰਿਵਾਜ ਦਾ ਤਿਆਗ -
ਹਕੂਮਤ ਨਾਲ ਹਥਿਆਰਾਂ - ਤੋਪਾਂ - ਬੰਦੂਕਾਂ - ਤਲਵਾਰਾਂ ਨਾਲ ਲੜਾਈ ਕਰਨੀ ਤਾਂ ਦਰਕਿਨਾਰ ਰਹੀ - ਜ਼ਬਾਨ ਨਾਲ ਇਹ ਵੀ ਕਹਿਣ ਦੀ ਲੋੜ ਨਹੀਂ ਕਿ ਤੂੰ ਇਥੋਂ ਚਲਾ ਜਾਹ॥

(੬) ਸਰਕਾਰੀ ਹਕੂਮਤ ਦੀਆਂ ਦਿੱਤੀਆਂ ਸਹੂਲਤਾਂ - ਸੁਖਾਂ ਦੇ ਸਾਧਨ ਦਾ ਤਿਆਗ॥ BENIFIT - ਰੇਲ - ਡਾਕ - ਨਹਿਰਾਂ ਦੇ ਪਾਣੀ ਅਤੇ ਸੜਕਾਂ ਦਾ ਤਿਆਗ॥

(੭) ਬਦੇਸ਼ੋਂ ਆਈਆਂ READY MADE ਤਿਆਰ ਕੀਤੀਆਂ ਖੁਰਾਕਾਂ ਦਾ ਦਾ ਤਿਆਗ॥ - ਚਾਹ, ਕਾਫੀ - ਡਬਲ ਰੋਟੀ - ਬਿਸਕੁਟ - ਚਾਕਲੇਟ ਅੰਗ੍ਰੇਜ਼ੀ ਡਾਕਟਰੀ ਦਵਾਈਆਂ ਦਾ ਤਿਆਗ॥

(੮) ਕਿਉਂਕਿ ਇਹ ਸਮੁੰਦਰੋਂ ਪਾਰੋਂ ਆਈ ਹਕੂਮਤ ਜੰਗੀ ਸਮੁੰਦਰੀ ਜਹਾਜ਼ ਤੋਪਾਂ ਆਦਿਕ ਲਿਆਏ ਸਨ - ਸਤਿਗੁਰ ਜੀ ਕਿਹਾ ਸੀ ਅਤੇ ਪਾਲ ੧੦੮ ਮਣਕੇ ਦੀ ਨਾਮ ਸ਼ਕਤੀ ਦੀ ਤੋਪ ਜਿਸਦਾ ਵਾਰ ਖਾਲੀ ਨਹੀਂ ਜਾ ਸਕਦਾ॥

ਇਹ ਫਿਰੰਗੀ ਕੌਮ ਦੀ ਇਕ ਜ਼ਬਰਦਸਤ ਚਾਲ ਸੀ ਕਿ ਦੇਸ਼ ਨੂੰ ਗੁਲਾਮ ਕਰਕੇ ਉਥੋਂ ਦੇ ਧਰਮ ਨੂੰ ਵੀ ਗੁਲਾਮ ਕਰੇ - ਅਤੇ ਉਥੋਂ ਦੀ ਜੰਤਾ ਵਿਚ ਫੁੱਟ ਪਾਕੇ ਆਪ ਦੀ ਹਕੂਮਤ ਨੂੰ ਪੱਕੇ ਕਰੇ॥ ਦੇਸ਼ ਦੀ ਆਰਥਿਕ ਨੂੰ ਖਤਮ ਕਰੇ - ਦੇਸ਼ ਦੀ ਧਰਮ ਮਰਯਾਦਾ ਨੂੰ ਖਤਮ ਕਰਕੇ ਆਪਣਾ ਧਰਮ ਅਤੇ ਆਪ ਦੀ ਬੋਲੀ ਦੇ ਵੀ ਗੁਲਾਮ ਕਰੇ -
ਫਿਰ ਦੇਸ਼ ਦੀ ਸਨਅਤ ਨੂੰ ਖਤਮ ਕਰਕੇ ਇਥੋਂ ਦੇ ਦੌਲਤ ਲੁਟੇ
ਸਤਿਗੁਰਾਂ ਕਿਹਾ ਸੀ ਖਬਰਦਾਰ ਹੋ ਜਾਓ ਤੁਸੀਂ ਇਹ ਦੀ ਖਾਤਿਰ ਵਿਚ [illegible] ਆਈ ਤੇ [illegible]॥

ਜਰਨੈਲਾਂ ਨਾਲੋਂ ਘੱਟ ਨਹੀਂ। ਆਮ ਲੋਕ ਜੁਰਮ ਕਰਕੇ ਜਾਨ ਬਚਾਣ ਹਿੱਤ ਸੌ ਸੌ ਪਾਪੜ ਵੇਲਦੇ ਹਨ, ਵਕੀਲਾਂ ਦੀਆਂ ਮੁਠੀਆਂ ਗਰਮ ਕਰਦੇ ਹਨ, ਪਰ ਇਨ੍ਹਾਂ ਦਾ ਬਚਨ ਮੰਨ, ਹਾਕਮ ਸਿੰਘ, ਲਹਿਣਾ ਸਿੰਘ, ਬੋਲ੍ਹਾ ਸਿੰਘ ਤੇ ਫਤਹ ਸਿੰਘ, ਨਿਰਦੋਸ਼ਾਂ ਨੂੰ ਛੁਡਾ, ਚਿੱਟੇ ਚਾਨਣ ਅੰਮ੍ਰਿਤਸਰ ਵੱਲ, ਮੌਤ ਰਾਣੀ ਨੂੰ ਮਜ਼ਾਕਾਂ ਕਰਦਿਆਂ 1871 ਵਿਚ ਉਸ ਨੂੰ ਵਰ ਕੇ ਲੈ ਗਏ ਸਨ। ਇਸੇ ਦੇ ਚਰਨ ਭੌਰਿਆਂ ਗਿਆਨੀ ਸਿੰਘ ਤੇ ਰਤਨ ਸਿੰਘ ਲੁਧਿਆਣੇ, ਫਾਂਸੀ ਦਾ ਝੂਟਾ ਲੈਣ ਤੋਂ ਪਹਿਲਾਂ ਡੀ. ਸੀ. ਕਾਵਨ ਨੂੰ ਵੰਗਾਰਦਿਆਂ ਕਿਹਾ ਸੀ—"ਬਿਲਿਆ ਵੇਖ! ਸਾਡੇ ਫਾਹੇ ਲਾ ਨਿਸਚਿੰਤ ਹੋ ਬਹਿ ਨ ਜਾਵੀਂ; ਅਸੀਂ ਕਿਸੇ ਜੱਟੀ ਦਾ ਪੇਟ ਗੰਦਾ ਕਰ ਜਨਮ ਲਵਾਂਗੇ, ਵੱਡੇ ਹੋ ਤੇਰੇ ਵਿਰੁਧ ਤੇ ਜਦ ਤਕ ਤੈਨੂੰ ਦੇਸੋਂ ਕੱਢ ਨਹੀਂ ਲੈਂਦੇ ਜਨਮ ਧਾਰਦੇ ਰਹਾਂਗੇ।" ਗੋਰਾ ਸਤਿਗੁਰੂ ਜੀ ਦੀ ਸ਼ਖਸੀਅਤ ਤੋਂ ਬੜਾ ਪ੍ਰਭਾਵਿਤ ਸੀ। ਉਹ ਜਾਣਦਾ ਸੀ ਕਿ ਇਸਦੀ ਜ਼ਬਾਨੀ ਵਿੱਚ ਅਜਬ ਜਾਦੂ ਏ, ਜਿਹੜਾ ਵੱਡੇ ਵੱਡੇ ਨਾਢੂ ਖਾਨਾਂ ਨੂੰ ਕੀਲ ਲੈਂਦਾ ਏ ਤੇ ਇਹ ਹੈ ਵੀ ਸੀ ਠੀਕ। ਸਤਿਗੁਰੂ ਜੀ ਕੇਵਲ ਭਾਰਤ ਦੀ ਆਜ਼ਾਦੀ ਦੇ ਮੁਹਰੀ ਹੀ ਨਹੀਂ ਸਨ ਸਗੋਂ ਉਹ ਚੋਟੀ ਦੇ ਸਮਾਜ ਸੁਧਾਰਕ ਸਨ। ਉਨ੍ਹਾਂ ਦਾ ਬਚਨ ਮੰਨਣ ਨਾਲ ਪੰਜਾਬ ਵਿਚੋਂ ਭੋਲੀਆਂ ਭਾਲੀਆਂ ਜਮਦੀਆਂ ਬਾਲੜੀਆਂ ਦੇ ਗਲੋਂ ਫਾਹੀ ਲਹਿ ਗਈ। ਜਿਹੜੀਆਂ ਅੱਲ੍ਹੜ ਕੁੜੀਆਂ ਨੂੰ ਪਸ਼ੂਆਂ ਵਾਂਗੂੰ ਵੇਚਿਆ ਜਾਂ ਵੱਟਾ ਕਰਕੇ ਦੋਜ਼ਖਾਂ ਦੀ ਅੱਗ ਵਿੱਚ ਸਾੜਿਆ ਜਾਂਦਾ ਸੀ, ਉਸ ਭੈੜੇ ਰਿਵਾਜ ਨੂੰ ਸਦਾ ਲਈ ਦਫਨਾ ਦਿੱਤਾ। ਵਿਚਾਰੀਆਂ ਵਿਧਵਾਵਾਂ ਜਿਹੜੀਆਂ ਸਾਰੀ ਉਮਰ ਗਿੱਲੇ ਗੋਹੇ ਵਾਂਗੂੰ ਧੁਖਦਿਆਂ ਗੁਜ਼ਾਰਦੀਆਂ ਸਨ, ਉਨ੍ਹਾਂ ਨੂੰ ਜੀਵਨ ਸਾਥੀ ਲਭਣੇ ਆਸਾਨ ਹੋ ਗਏ।

ਸਾਰੇ ਸੰਸਾਰ ਦੀ ਗੁਲਾਮੀ ਖਤਮ ਕਰਨਾ ਦਾ ਨਿਸ਼ਾਨਾ

ਓਹ ਤਾਂ ਗਊ ਗ਼ਰੀਬ ਦਾ ਪਾਲਕ ਸੀ। ਉਹ ਹਾਥੀ ਤੋਂ ਲੈ ਕੇ ਕੀੜੀ ਤਕ ਕਿਸੇ ਜੀਵ ਦੇ ਦੁਖ ਨੂੰ ਸਹਿਨ ਨਹੀਂ ਕਰ ਸਕਦਾ ਸੀ। ਉਹ ਰੂਹਾਨੀਅਤ ਦਾ ਇੱਕ ਬੇਕਨਾਰ ਵਿਸ਼ਾਲ ਸਾਗਰ ਸੀ, ਜਿਸ ਵਿੱਚ ਪ੍ਰਾਣੀ ਮਾਤਰ ਤਾਰੀਆਂ ਲਾ ਸਕਦੇ ਸਨ। ਮੁਕਦੀ ਗਲ ਕਾਹਦੀ, ਉਹ ਸੀ ਵਿਸ਼ਵ ਸ਼ਾਂਤੀ ਦੇ ਅਵਤਾਰ ਸ੍ਰੀ ਗੁਰੂ ਨਾਨਕ ਦੇਵ ਦੇ ਮਿਸ਼ਨ ਦਾ ਅਲਮਬਰਦਾਰ। ਉਨ੍ਹਾਂ ਦਾ ਜਦ ਅੰਮ੍ਰਿਤਮਈ ਬਚਨ ਰਾਏ ਪੁਰੀਏ ਸ੍ਰ: ਦਰਬਾਰਾ ਸਿੰਘ ਸ਼ਰਾਬੀ ਕਬਾਬੀ ਦੀ ਕੰਨੀ ਪਿਆ ਤਾਂ ਉਹ ਦੇਵਤਾ ਬਣ ਗਿਆ। ਉਸ ਰੂੜੀ ਮਾਰਕਾ ਸ਼ਰਾਬ ਤਿਆਰ ਕਰਨ ਦੀ ਲਗਨ ਵਿਚ ਪੰਜ ਸੌ ਚਿੜਾ, ਸੌ ਸੌ ਮੁਰਗਾ, ਪੰਜ ਪੰਜ ਬਕਰਿਆਂ ਦਾ ਮਾਸ ਪਾ ਕੇ ਲਾਹਨ ਦਬਦਾ ਸੀ, ਉਸ ਚਾਟੀਆਂ ਭੰਨ ਸੁੱਟੀਆਂ, ਬਕਰਿਆਂ ਦੀਆਂ ਰੱਸੀਆਂ ਖੋਲ੍ਹ ਦਿੱਤੀਆਂ, ਮੁਰਗਿਆਂ ਦੇ ਡਾਲੇ ਤੋੜ ਦਿੱਤੇ, ਉਹ ਸਾਰੇ ਵੈਲ ਛੱਡ ਹੰਸਾਂ ਨਾਲ ਰਲ ਗਿਆ। ਸੁਹਾਲੀ ਦਾ ਜੀਵਨ ਸਿੰਘ ਇਤਨੀ ਉੱਚੀ ਮਨਜ਼ਿਲ ਦਾ ਮਾਲਕ ਹੋ ਗਿਆ ਕਿ ਬਗਾਨੀ ਅੰਸ ਗਊ ਸਮਾਨ। ਖੇਤਾਂ ਚੋਂ ਘਰ ਨੂੰ ਲਿਆਉਂਦਿਆਂ ਕੱਟੇ ਵਛੂਆਂ ਦੇ ਮੂੰਹੋਂ ਛਿੱਕ ਚਾੜ੍ਹ ਲਿਆਉਂਦਾ ਕਿ ਉਹ ਬਗਾਨੀ ਪੈਲੀ ਦਾ ਪੱਠਾ ਨਾ ਖਾ ਲੈਣ।

ਬਦੇਸੀ ਨੂੰ ਇਸ ਉੱਚੇ ਆਚਰਣ ਨਾਲ ਕੀ, ਉਸਦੇ ਤਾਂ ਭਾਰਤ ਦੀ ਲੁੱਟਣ ਦੀ ਸਕੀਮ ਵਿੱਚ ਰੋੜੇ ਅਟਕਦੇ ਸਨ। ਉਸ ਅੰਦਰ ਮਿਸਟਰ ਟੇਲਰ ਦੀ ਰਪੋਰਟ ਨੇ ਖਲਲ ਮਚਾ ਰੱਖੀ ਸੀ, ਜਿਸ ਵਿੱਚ ਲਿਖਿਆ ਸੀ ਕਿ (ਸਤਿਗੁਰੂ) ਰਾਮ ਸਿੰਘ ਬੜਾ ਖਤਰਨਾਕ ਹੈ। ਇਸਦੇ ਢੁਹਰੇ (ਕੂਕੇ) ਕਿਸੇ ਵੱਲੇ ਵੀ ਸਰਕਾਰ ਨਾਲ ਟੱਕਰ ਲੈ ਸਕਦੇ ਹਨ। ਇਨ੍ਹਾਂ ਨੂੰ ਪਹਿਲਾਂ ਹੀ ਕੁਚਲ ਦੇਣਾ ਚਾਹੀਦਾ ਏ। ਹਕੂਮਤ ਕਿਸੇ ਬਹਾਨੇ ਦੀ ਭਾਲ ਵਿੱਚ ਸੀ ਉਹ ਉਸਨੂੰ ਮਿਲ ਗਿਆ। ਕੂਕਿਆਂ ਦੀ ਕਸਾਈਆਂ ਨਾਲ ਟੱਕਰ ਹੋ ਗਈ, ਬਸ ਕਾਫੀ ਸੀ, ਸਾਰੇ ਕੜੇ ਕਾਨੂੰਨ ਛਿੱਕੇ ਤੇ ਟੰਗ ਦਿੱਤੇ। ਹੀਰਾ ਸਿੰਘ ਤੇ ਲਹਿਣਾ ਸਿੰਘ ਤੇ ਉਨ੍ਹਾਂ ਦੇ 63 ਸਾਥੀਆਂ ਨੂੰ ਮਲੇਰਕੋਟਲੇ ਦੇ



ਕੂਕਿਆਂ ਦੀ ਟੱਕਰ ਮੁਸਲਮਾਨ ਕਸਾਈਆਂ ਨਾਲ ਨਹੀਂ ਸੀ ਇਹ ਸਿਧੀ ਟੱਕਰ ਬਦੇਸ਼ੀ ਸਰਕਾਰ ਦੀ ਗੁਲਾਮੀ ਨਾਲ ਸੀ- ਹਕੂਮਤ ਸਿੱਖਾਂ ਦੀ ਆਜ਼ਾਦੀ ਨੂੰ ਖਤਮ ਕਰਨਾ ਚਾਹੁੰਦੀ ਸੀ -

ਖਾਸ- ਦੇਸ਼ ਆਜ਼ਾਦੀ ਲੈਹਰਾਂ ਉਠੀਆਂ

ਰਕਤ ਵਿੱਚ ਤੋਪਾਂ ਨਾਲ ਤੂੰਬਾ ਤੂੰਬਾ ਕਰ ਉਡਾਇਆ। ਲੇਡੀ ਕਾਵਨ 12 ਸਾਲੇ ਬਿਸ਼ਨ ਸਿੰਘ ਦੀ ਮੋਹਣੀ ਮੂਰਤ ਵੇਖ ਉਸ ਨੂੰ ਬਚਾਣਾ ਚਾਹੁੰਦੀ ਸੀ, ਪਰ ਉਸ ਮਾਈ ਦੇ ਲਾਲ ਦੇ ਲੂੰ ਲੂੰ ਵਿੱਚ ਧਰਮ ਦਾ ਜਜ਼ਬਾ ਤੇ ਦੇਸ਼ ਭਗਤੀ ਕੁੱਟ ਕੁੱਟ ਭਰੀ ਪਈ ਸੀ। ਉਸ ਜੀਵਨ ਨਾਲੋਂ ਮੌਤ ਨੂੰ ਵਿਸ਼ੇਸ਼ਤਾ ਦਿੱਤੀ, ਉਹ ਇਤਨਾਂ ਵੀ ਨ ਸਹਿ ਸਕਿਆ ਕਿ ਸੁਣ ਲਵੇ ਕਿ ਮੈਂ ਸਤਿਗੁਰੂ ਰਾਮ ਸਿੰਘ ਜੀ ਦਾ ਸਿੰਘ ਨਹੀਂ। ਉਹ ਸੁਣਦਿਆਂ ਸਾਰ ਹੀ ਅੱਗ ਬਗੋਲਾ ਹੋ ਗਿਆ ਤੇ ਕਾਵਨ ਦੀ ਲੰਮੀ ਦਾੜੀ ਨੂੰ ਜਾ ਹੱਥ ਪਾਏ ਤੇ ਤਦ ਤਕ ਨ ਛਡਿਆ ਜਦ ਤਕ ਹੱਥ ਕੱਟੇ ਨਾ ਗਏ।

ਬਦੇਸ਼ੀ ਸ਼ਾਸਕਾਂ ਨੂੰ ਆਪਣਾ ਭਵਿਸ਼ ਧੁੰਦਲਾ ਜਾਪਿਆ। ਉਨ੍ਹਾਂ ਸਤਿਗੁਰੂ ਜੀ ਨੂੰ 1818 ਬੰਗਾਲ ਰੇਗੂਲੇਸ਼ਨ ਦੇ ਅਨੁਸਾਰ ਜਲਾਵਤਨ ਕਰ ਦਿਤਾ। ਸ੍ਰੀ ਭੈਣੀ ਸਾਹਿਬ ਦੇ ਬੂਹੇ ਅਗੇ ਪੁਲਿਸ ਬਿਠਾ ਦਿਤੀ ਜਿਹੜੀ ਪੰਜਾਹ ਸਾਲ ਤਕ ਰਹੀ। ਕੂਕਾ ਪੰਥ ਗੈਰ ਕਾਨੂੰਨੀ ਜਮਾਤ ਕਰਾਰ ਦਿਤਾ ਗਿਆ, ਪਰ ਸਤਿਗੁਰਾਂ ਦੇ ਮੁਖਾਰਬਿੰਦ ਤੋਂ ਨਿਕਲੇ ਸ਼ਬਦ 75 ਸਾਲ ਉਪਰੰਤ ਸਿੱਧ ਹੋਏ। ਪੂਰਤਸ਼ ਹੋਏ

ਸਤਿਗੁਰਾਂ ਨੇ 1857 ਵਿਚ ਆਜ਼ਾਦੀ ਦੀ ਜੋਤ ਜਗਾਈ। ਗੁਰੂ ਹਰੀ ਸਿੰਘ ਸੀਨੇ ਦੀ ਚਰਬੀ ਪਾ ਪਾ ਉਸ ਅਗਨੀ ਨੂੰ ਪ੍ਰਚੰਡ ਰਖਿਆ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਅੰਗਰੇਜ਼ ਨਾਲ ਹੱਥ ਤੱਕ ਨ ਮਿਲਾਇਆ ਸਤਿਗੁਰੂ ਪ੍ਰਤਾਪ ਸਿੰਘ ਜੀ ਬ੍ਰਤਾਨਵੀ ਸਰਕਾਰ ਨਾਲ ਅੱਖ ਨਾ ਮਲਾਈ। ਮੁੜ—ਪੱਗੜੀ ਸੰਭਾਲ ਉਏ ਜੱਟਾ.. ਪਗੜੀ ਸੰਭਾਲ ਓਏ—ਵਿਚ ਗੂੰਜੀ। ਉਸੇ ਭਾਂਬੜ ਵਿਚੋਂ ਕਰਤਾਰ ਸਿੰਘ ਸਰਾਭਾ ਤੇ ਬਾਬਾ ਗੁਰਦਿਤ ਸਿੰਘ ਵਰਗੇ ਸਿਰਲੱਥ ਸੂਰਮੇ ਜਨਮੇ। 1920 ਵਿਚ ਮਹਾਤਮਾ ਗਾਂਧੀ ਸਿਵਲ ਨ ਫੁਰਮਾਨੀ ਦਾ ਬਿਗਲ ਵਜਾਇਆ। ਸ: ਭਗਤ ਸਿੰਘ ਤੇ ਉਸਦੇ ਸਾਥੀ ਪ੍ਰਵਾਨੇ ਬਣ ਸੜੇ। ਪੰਜਾਬ ਵਿਚ ਕਿਰਤੀਆਂ ਕਿਸਾਨਾਂ ਤੇ ਖਿਲਾਫਤੀਆ ਰੋਸ਼ਨੀ ਪ੍ਰਾਪਤ ਕੀਤੀ। ਓਧਰ ਸਰਹੱਦ ਦੇ ਗਾਂਧੀ, ਅਬਦੁਲ ਗ਼ੁਫਾਰ ਖਾਂ ਪ੍ਰਭਾਵਤ ਹੋਇਆ। ਗਬਰੂ ਪਠਾਣਾਂ ਕਿਸਾ ਖਾਨੀ ਬਾਜ਼ਾਰ ਵਿਚ ਛਾਤੀਆਂ ਤਾਣ ਤਾਣ ਗੋਲੀ ਚਲਾਈ। ਉਹ ਅੱਗ ਆਜ਼ਾਦ ਹਿੰਦ ਫੌਜ ਵਿਚ ਭੜਕੀ ਤੇ ਮਰਦੇ ਮੈਦਾਨ ਸੁਭਾਸ਼ ਚੰਦਰ ਬੋਸ ਦਿੱਲੀ ਚਲੋ ਦਾ ਨਾਅਰਾ ਮਾਰਿਆ। 1947 ਵਿਚ ਭਾਰਤ ਦੀ ਗੁਲਾਮੀ ਦੀਆਂ ਜ਼ੰਜੀਰਾਂ ਕੜਕੀਆ ਦੇਸ਼ ਵਿਚ ਖੁਸ਼ੀ ਦੇ ਸਾਦਯਾਨੇ ਵਜੇ। ਧੀਰੇ ਧੀਰੇ ਉਹੋ ਅਗਨੀ ਬ੍ਰਤਾਨਵੀ ਬਸਤੀਆਂ ਵਿਚ ਸੁਲਗੀ। ਅੱਜ ਉਹ ਦਿਨ ਹੈ, ਕਿ ਜਿਸ ਤਾਜ ਦੇ ਰਾਜ ਵਿਚ ਸੂਰਜ ਡੁਬਦਾ ਨਹੀਂ ਸੀ, ਉਥੇ ਉਨ੍ਹਾਂ ਵਾਸਤੇ ਹਨੇਰਾ ਈ ਹਨੇਰਾ ਏ। ਸੂਰਜ ਚੜ੍ਹਦਾ ਈ ਨਹੀਂ।

ਅੱਜ ਬਸੰਤੀ ਦਿਵਸ ਤੇ ਕੁਦਰਤ ਮੌਲ ਉਠੀ ਏ। ਰੰਗ ਬਰੰਗੇ ਫੁਲਾਂ ਧੌਣਾਂ ਚੁੱਕ ਲਈਆਂ ਹਨ। ਵਿਸ਼ਵ ਵਿਚ ਖੇੜਾ ਪਸਰ ਰਿਹਾ ਏ। ਆਓ ਸਾਰੇ ਭਾਰਤੀ ਪ੍ਰਾਰਥਨਾ ਕਰੀਏ ਕਿ ਇਸ ਮਹਿਕਦੇ ਗੁਲਸ਼ਨ ਨੂੰ ਕੋਈ ਗਲਤ ਨਜ਼ਰ ਲਗ ਨ ਜਾਵੇ ਤੇ ਉਸ ਪ੍ਰੀਤਮ ਦੇ ਸੁਪਨੇ ਸਾਕਾਰ ਹੋਣ! ਕਿਥੇ ਗੌਨ ਉਹ ਭਾਰਤ ਦੇਸ਼ ਦੀ ਗੁਲਾਮੀ ਕਬੂਲ ਕਰਕੇ ਆਪ ਦਾ ਰਾਜ ਕਾਇਮ ਰਖਣ ਵਾਲੇ- ਰਾਜੇ ਮਹਾਰਾਜੇ- ਧਰਮ ਅਸਥਾਨਾਂ ਦੇ ਪੂਜਾ ਧਾਨ ਖਾਣ ਵਾਲੇ ਸੰਤ, ਮਹੰਤ- ਪਾਖੰਡੀ ਆਗੂ- ਸਤਿਗੁਰਾਂ ਨੂੰ ਸਿਖਿਆ ਵਾਲੇ ਕਿ ** ਬਾਬਾ ਰਾਮ ਸਿੰਘ ਪ੍ਰਦੇਸ਼ੋ ਵਾਪਸ ਦੇਸ਼ ਵਿਚ ਨਾ ਆ ਜਾਵੇ- ਜੇ ਆ ਗਿਆ ** ਤਾਂ ਦੇਸ਼ ਫਿਰ ਅਜ਼ਾਦ ਹੋ ਜਾਏਗਾ ਅਤੇ ਤੁਸਾਂਦਾ ਰਾਜ ਨਹੀਂ ਰਹੇਗਾ॥ ਕਿਥੇ ਉਹਨਾਂ ਨੂੰ ਤਾਂ ਆਪਣੀਆਂ ਸਰਦਾਰੀਆਂ ਅਤੇ ਆਪਣੀਆਂ ਤੀਰਥਾਂ ਦੀਆਂ ਗੱਦੀਆਂ ਦੇ ਸੁਖਾ ਦੀ ਲੋੜ ਸੀ ਨਾ ਕਿ ਕੋਈ ਦੇਸ਼ ਧਰਮ ਨਾਲ ਪਿਆਰ ਸੀ

ਜੈਤ - ਬਾ: ਸੋਹਣ ਸਿੰਘ ਭਕਨਾ ਵਰਗੇ

ਮਜ਼ੇਆਂ ਦਾ ਅਤੇ ਦੇਸ਼ ਪ੍ਰੇਮੀਆਂ ਦਾ ਆਤਮਾ ਰੋਇਆਂ ਅਜ- ਵਧਾਈ ਸਿਰਫ ਨਾਮਧਾਰੀ ਸਿੱਖਾਂ ਦਾ ਰਾਮਗੜ੍ਹੀਆ ਕੌਮ ਨੂੰ ਹੀ ਜਾਂ ਪੰਜਾਬ ਭਾਰਤ ਨੂੰ ਹੀ ਨਹੀਂ ਬਲਕਿ ਸਾਰੇ ਸੰਸਾਰ ਨੂੰ ਵਧਾਈ ਹੋ ਕਿਉਂ ਜੋ ਉਨ੍ਹਾਂ ਦੀ ਅਤੇ ਉਨ੍ਹਾਂ ਦੇ ਸਿਖਾਂ ਦੀ ਕੁਰਬਾਨੀ ਸਦਕਾ ਸਾਰੇ ਸੰਸਾਰ ਦੀ ਗੁਲਾਮੀ ਕੱਟ ਹੋ ਰਹੀ ਹੈ-

# ਮਰੇ ਹੋਏ ਵੀ ਬੋਲ ਸਕਦੇ ਹਨ

ਆਰ. ਬਾਲਾ ਸ਼ੰਕਰ

"ਮੇਰਾ ਪੁੱਤਰ 6 ਫਰਵਰੀ 1983 ਨੂੰ ਇਕ ਟਰੱਕ ਦੁਰਘਟਨਾ ਵਿਚ ਮਾਰਿਆ ਗਿਆ। ਉਸਦੀ ਮੌਤ ਤੋਂ ਇਕ ਮਹੀਨਾ ਬਾਅਦ ਮੈਂ ਉਸਨੂੰ ਦੁਬਾਰਾ ਜੀਵਨ ਵਿਚ ਲਿਆਂਦਾ। ਮੈਂ ਉਸ ਨਾਲ ਗੱਲਾਂ ਕੀਤੀਆਂ ਹਨ। ਹੁਣ ਮੇਰੇ ਪਰਵਾਰ ਵਿਚ ਉਸਦਾ ਪੁਨਰਜਨਮ ਹੋਇਆ ਹੈ।" ਇਸ ਸਨਸਨੀਖੇਜ਼ ਬਿਆਨ ਨਾਲ ਦਿੱਲੀ ਵਿਸ਼ਵ-ਵਿਦਿਆਲੇ ਦਿੱਲੀ ਦੇ ਹਿੰਦੂ ਕਾਲਜ ਦੇ ਸੀਨੀਅਰ ਲੈਕਚਰਾਰ ਡਾਕਟਰ ਬਲਬੀਰ ਸਿੰਘ ਨੇ ਉਸ ਫੈਕਲਟੀ ਵਿਚ ਵਾਰਤਾਲਾਪ ਸ਼ੁਰੂ ਕੀਤਾ, ਜਿਹੜੀ ਉਸਨੇ ਮੁਰਦਿਆਂ ਨਾਲ ਗਲਬਾਤ ਕਰਨ ਲਈ ਵਿਕਸਿਤ ਕੀਤੀ ਸੀ। ਉਸਦਾ ਦਾਅਵਾ ਹੈ ਕਿ ਉਹ ਕੇਵਲ ਇਕੱਲਾ ਨਹੀਂ ਜਿਸਦਾ ਵਿਸ਼ਵਾਸ ਹੈ ਕਿ ਮੌਤ ਤੋਂ ਬਾਅਦ ਵੀ ਜੀਵਨ ਹੈ। ਅਸਲ ਵਿਚ ਦੁਨੀਆਂ ਦੇ ਵੱਖ-ਵੱਖ ਹਿੱਸਿਆਂ ਵਿਚ ਆਤਮਾਵਾਂ ਦੀ ਦੁਨੀਆਂ ਨਾਲ ਸੰਚਾਰ ਦੇ ਢੰਗ ਨੂੰ ਵਿਕਸਿਤ ਕਰਨ ਬਾਰੇ ਕਈ ਤਰ੍ਹਾਂ ਦੀਆਂ ਖੋਜਾਂ ਕੀਤੀਆਂ ਜਾ ਰਹੀਆਂ ਹਨ ਜਿਨ੍ਹਾਂ ਨੂੰ ਉਹ 'ਸਪਿਰਿਕਮ' ਆਖਦੇ ਹਨ।

ਡਾਕਟਰ ਬਲਬੀਰ ਸਿੰਘ ਵਾਸਤੇ ਉਸਦੇ ਵੱਡੇ ਪੁੱਤਰ ਦੀ ਮੌਤ ਦੀ ਮਾਨਸਿਕ ਪੀੜਾ ਹੀ ਸੀ ਜੋ ਉਸਦੀ ਜ਼ਿੰਦਗੀ ਵਿਚ ਪਲਟਾਅ ਲਿਆਉਣ ਲਈ ਸਹਾਇਕ ਸਿੱਧ ਹੋਈ। ਉਸ ਦਿਨ ਤਕ ਤਾਂ ਇਹ ਇਕ ਪਰਿਕਲਪਨਾ ਹੀ ਸੀ। "ਮੈਂ ਆਤਮਾ ਅਤੇ ਮਰੇ ਹੋਏ ਦੀ ਦੁਨੀਆਂ ਬਾਰੇ ਬਹੁਤ ਕੁਝ ਜਾਨਣਾ ਚਾਹਿਆ, ਇੱਕ ਦਰਸ਼ਨ ਸ਼ਾਸਤਰ ਦੇ ਵਿਦਿਆਰਥੀ ਦੇ ਰੂਪ ਵਿਚ। ਪਰ ਮੇਰੀ ਤਜਰਬਾ ਕਰਨ ਦੀ ਇੱਛਾ ਨੂੰ ਮੇਰੇ ਪੁੱਤਰ ਦੀ ਮੌਤ ਨੇ ਤੀਬਰ ਕਰ ਦਿੱਤਾ," ਸਿੰਘ ਨੇ ਕਿਹਾ। "ਮੈਨੂੰ ਮਹੀਨਾ ਭਰ ਇਸ ਬਾਰੇ ਅਭਿਆਸ ਕਰਨਾ ਪਿਆ। ਤੁਹਾਨੂੰ ਪਤਾ ਹੈ ਮੇਰਾ ਕੋਈ ਰਾਹਨੁਮਾ ਨਹੀਂ ਸੀ। ਸ਼ੁਰੂ ਦਾ ਸਮਾਂ ਔਕੜਾਂ ਭਰਿਆ ਸੀ। ਮੈਂ ਆਪ ਵੀ ਪੂਜਾ ਦੇ ਕਮਰੇ ਵਿਚ ਆਪਣੇ ਪੁੱਤਰ ਦਾ ਧਿਆਨ ਧਰ ਕੇ ਬੈਠਦਾ। ਅੰਤ ਵਿਚ ਇਕ ਮਹੀਨੇ ਦੀ ਅਕਾਊ ਲਿਵਲੀਨਤਾ ਤੋਂ ਬਾਅਦ ਮੈਂ ਉਸ ਨਾਲ ਸੰਪਰਕ ਬਨਾਉਣ ਲਈ ਕਾਫ਼ੀ ਮਾਤਰਾ ਵਿਚ ਸਮਰਥਾ ਹਾਸਲ ਕਰ ਲਈ।"

ਮਿਸਟਰ ਸਿੰਘ ਨੇ ਕਿਹਾ ਕਿ ਇਹ ਪ੍ਰਾਪਤ ਕਰਨਾ ਕੋਈ ਜ਼ਿਆਦਾ ਔਖਾ ਨਹੀਂ। "ਕੋਈ ਵੀ ਥੋੜ੍ਹੇ ਜਿਹੇ ਅਭਿਆਸ ਤੇ ਧੀਰਜ ਅਤੇ ਇਕਾਗਰਤਾ ਨਾਲ ਆਪਣੇ ਗੁਜ਼ਰ ਚੁੱਕੇ ਸੰਬੰਧੀਆਂ ਨਾਲ ਗੱਲਾਂ ਕਰ ਸਕਦਾ ਹੈ। ਦੇਹ ਮੁਕਤ ਹੋਈਆਂ ਰੂਹਾਂ ਨੂੰ ਬੁਲਾਉਣ ਲਈ ਕਿਸੇ ਨੂੰ ਆਪਣੇ ਆਪ ਨੂੰ ਦਿਮਾਗੀ ਤੌਰ ਤੇ ਤਿਆਰ ਕਰਨਾ ਪਵੇਗਾ। ਤੁਸੀਂ ਹਰ ਕਿਸੇ ਦੀ ਦੇਹ ਮੁਕਤ ਹੋਈ ਰੂਹ ਨੂੰ ਨਹੀਂ ਬੁਲਾ ਸਕਦੇ। ਕੇਵਲ ਤੁਹਾਡੇ ਨਜ਼ਦੀਕੀ ਸੰਬੰਧੀਆਂ ਜਾਂ ਜਿਗਰੀ ਦੋਸਤਾਂ ਦੀਆਂ ਆਤਮਾਵਾਂ ਹੀ ਤੁਹਾਡੇ ਸੱਦੇ ਦਾ ਹੁੰਗਾਰਾ ਭਰਨਗੀਆਂ।" ਡਾਕਟਰ ਬਲਬੀਰ ਸਿੰਘ ਨੂੰ ਜਦੋਂ ਪੁੱਛਿਆ ਗਿਆ ਕਿ ਕੀ ਉਹ ਸੁਰਗਵਾਸੀ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨਾਲ ਗੱਲਾਂ ਕਰ ਸਕਦਾ ਹੈ, ਤਾਂ ਉਸ ਜੁਆਬ ਦਿੱਤਾ।

ਮੋਇਆਂ ਹੋਇਆਂ ਨੂੰ ਸੱਦਣ ਦੇ ਤਿੰਨ ਤਰੀਕੇ ਹਨ। ਮਾਧਿਅਮ ਢੰਗ, ਅਚੇਤਨ ਲਿਖਣਾ ਅਤੇ ਪਲੈਂਸੈਟ ਢੰਗ। ਮਾਧਿਅਮ ਢੰਗ ਰਾਹੀਂ, ਕਿਸੇ ਦੇ ਸਰੀਰ ਤੇ ਦਿਮਾਗ ਨੂੰ, ਸਫ ਤੇ ਮੂਧਾ ਲੇਟ ਕੇ, ਮਿਰਤਕ ਦੇ ਸਪੁਰਦ ਕਰਨਾ ਪੈਂਦਾ ਹੈ ਫਿਰ ਦੇਹ ਮੁਕਤ ਹੋਈ ਆਤਮਾ ਸਰੀਰ ਤੇ ਕਾਬਜ਼ ਹੁੰਦੀ ਹੈ ਅਤੇ ਇਸ ਨੂੰ ਅਭਿਵਿਅਕਤ ਕਰਦੀ ਹੈ। ਉਸ ਹਾਲਤ ਵਿਚ ਰਿਸ਼ਤੇਦਾਰ ਸੁਆਲ ਪੁਛਦੇ ਹਨ ਅਤੇ ਮੋਏ ਹੋਏ ਨਾਲ ਗੱਲਬਾਤ ਕਰਦੇ ਹਨ। ਦੂਜੇ ਸ਼ਬਦਾਂ ਵਿਚ ਮਿਰਤਕ ਵਿਅਕਤੀ ਜਿਹੜਾ ਵਿਅਕਤੀ ਆਪਣੇ ਆਪ ਨੂੰ ਉਸਦੇ ਸਪੁਰਦ ਕਰਦਾ ਹੈ ਰਾਹੀਂ ਆਪਣੇ ਆਪ ਨੂੰ ਅਭਿਵਿਅਕਤ ਕਰਦਾ ਹੈ। ਪਰ ਇਹ ਤਰੀਕਾ ਤੁਹਾਨੂੰ ਬਹੁਤ ਥੱਕਿਆ ਹੋਇਆ ਤੇ ਨੁੱਚੜਿਆ ਹੋਇਆ ਛਡਦਾ ਹੈ।

ਦੂਜੇ ਦੋ ਤਰੀਕੇ ਮੁਕਾਬਲਤਨ ਸੌਖੇ ਹਨ। ਤੁਸੀਂ ਉਸ ਗੱਤੇ (ਕਾਰਡ ਬੋਰਡ) ਉੱਤੇ ਇੱਕ ਸਿੱਕਾ ਛੱਡੋ, ਜਿਸ ਵਿਚ ਅੱਖਰ ਉਕਰੇ ਹੋਏ ਹਨ। ਕੁਝ ਸਮੇਂ ਬਾਅਦ ਸਿੱਕਾ ਹਰਕਤ ਵਿਚ ਆਏਗਾ, ਇੱਕ ਅੱਖਰ ਤੋਂ ਦੂਜੇ ਅੱਖਰ ਤੱਕ ਜਾਏਗਾ। ਸ਼ਬਦ ਬਣਾਏਗਾ ਅਤੇ ਤੁਹਾਡੇ ਪ੍ਰਸ਼ਨਾਂ ਦੇ ਉੱਤਰ ਵਿਚ ਵਾਕ ਬਣਾਏਗਾ। ਅਚੇਤਨ ਲਿਖਤ ਵਿਚ ਦੇਹ ਮੁਕਤ ਹੋਈ ਰੂਹ ਉਸ ਪੈੱਨ ਰਾਹੀਂ ਅਭਿਵਿਅਤ ਕਰਦੀ ਹੈ ਜਿਹੜਾ ਅਭਿਆਸੀ ਫੜਦਾ ਹੈ।

ਸਿੰਘ ਸਾਹਿਬ ਕਹਿੰਦੇ ਹਨ, ਐਸੇ ਵੀ ਲੋਕ ਹਨ ਜਿਹੜੇ ਲਗਾਤਾਰ ਆਪਣੇ ਗੁਜ਼ਰ ਚੁੱਕੇ ਸੰਬੰਧੀਆਂ ਨਾਲ ਸੰਪਰਕ ਰੱਖਦੇ ਹਨ। ਤਿੰਨ ਸਾਲਾਂ ਤੋਂ ਮੇਰਾ ਆਪਣੇ ਪੁੱਤਰ ਨਾਲ ਲਗਾਤਾਰ ਸੰਬੰਧ ਸੀ। ਇੱਕ ਦਿਨ ਉਸਨੇ ਮੈਨੂੰ ਦੱਸਿਆ, "ਪਾਪਾ, ਮੇਰੇ ਨਾਲ ਦੁਬਾਰਾ ਸੰਬੰਧ ਰੱਖਣ ਦੀ ਕੋਸ਼ਿਸ਼ ਨਾ ਕਰਨਾ। ਮੈਂ ਪੁਨਰਜਨਮ ਲੈ ਰਿਹਾ ਹਾਂ। ਮੈਂ ਤੁਹਾਡੇ ਪੋਤਰੇ ਦੇ ਰੂਪ ਵਿਚ ਜਨਮ ਲਵਾਂਗਾ।" ਸਿੰਘ ਸਾਹਿਬ ਕਹਿੰਦੇ ਹਨ ਕਿ, "ਸੰਬੰਧ ਆਮਤੌਰ ਤੇ ਪੀੜੀਆਂ ਤੱਕ ਚਲਦੇ ਹਨ।" ਪਿਛਲੇ ਜਨਮ ਵਿਚ ਮੇਰਾ ਪੁੱਤਰ ਮੇਰਾ ਭਰਾ ਸੀ, ਹੁਣ ਉਹ ਮੇਰਾ ਪੋਤਰਾ ਹੈ।

ਕੀ ਆਤਮਾ, ਮੌਤ ਵਿਚ ਵੀ ਪਰਵਾਰਿਕ ਰਿਸ਼ਤਾ ਰੱਖਦੀ ਹੈ ?

ਹਾਂ—ਸਿੰਘ ਸਾਹਿਬ ਕਹਿੰਦੇ ਹਨ। ਮੇਰੇ ਪੁੱਤਰ ਨੇ ਮੈਨੂੰ ਦਸਿਆ ਕਿ ਮੌਤ ਤੋਂ ਬਾਅਦ ਉਹ ਬ੍ਰਿਹਸਪਤੀ ਨਖੱਤਰ ਵਿਚ ਸੀ। ਉਥੇ ਉਸਦੀ ਦਾਦੀ ਅਤੇ ਦੂਸਰੇ ਰਿਸਤੇਦਾਰ ਉਸਨੂੰ 'ਜੀ ਆਇਆਂ ਨੂੰ' ਆਖਣ ਲਈ ਉਡੀਕ ਕਰ ਰਹੇ ਸਨ। ਇਹ ਸਾਰਾ ਕੁਝ ਖ਼ਬਤ ਲਗੇਗਾ। ਪਰ ਸਿੰਘ ਸਾਹਿਬ ਪਿਛਲੇ ਵਰ੍ਹੇ ਅਮਰੀਕਾ ਵਿਚ, "ਮੌਤੋਂ ਬਾਅਦ ਜੀਵਣ' ਬਾਰੇ ਭਾਸ਼ਣ ਲਈ ਯਾਤਰਾ ਤੇ ਸੀ। ਉਸਨੇ ਪੱਛਮੀ ਤੇ ਕੇਂਦਰੀ ਵਿਸ਼ਵ ਵਿਦਿਆਲਿਆ ਵਿਚ ਐਟਲਾਂਟਾ ਵਿਸ਼ਵ ਵਿਦਿਆਲੇ, ਜਾਰਜੀਆ, ਵਿਰਜੇਨੀਆਂ ਬੀਚ ਐਸੋਸੀਏਸ਼ਨ ਫਾਰ ਰਿਸਰਚ ਐਂਡ ਐਨਲਾਈਟਨਮੈਂਟ ਅਤੇ ਐਡਗਰ ਕੇਸੀ ਫਾਊਂਡੇਸ਼ਨ, ਵਿਸ਼ਵਵਿਦਿਆਲਿਆਂ ਦੇ ਵਿਦਿਆਰੀਆਂ ਅਤੇ ਅਧਿਆਪਕਾਵਾਂ ਨੂੰ ਵਿਆਖਿਆਨ ਦਿੱਤੇ। ਗਲੋਂ ਆਈ ਗਲ ਹੈ ਕਿ ਸਿੰਘ ਸਾਹਿਬ ਐਡਗਰ ਕੇ ਸੀ ਦਾ ਵੱਡਾ ਪ੍ਰਬੰਧਕ ਹੈ ਜਿਸਨੇ 1923 ਤੋਂ ਪੁਨਰਜਨਮ ਦਾ ਦਾਅਵਾ ਕੀਤਾ। ਕੇ ਸੀ ਅਮਰੀਕਨ ਰੋਸ਼ਨ ਜ਼ਮੀਰ (ਅਗਮ ਨਿਗਮ ਦੀ ਸੋਝੀ ਰੱਖਣ ਵਾਲਾ) ਸੀ ਤੇ ਰਾਜ਼ੀ ਕਰਨ ਵਾਲਾ। ਉਨਨੇ ਆਪਣੇ ਪਿੱਛੇ 14256 ਪੜ੍ਹਤਾਂ ਛਡੀਆਂ ਜਿਨ੍ਹਾਂ ਵਿਚੋਂ ਬਹੁਤੀਆਂ ਪਿਛਲੇ ਜਨਮ ਨਾਲ ਸੰਬੰਧਤ ਹਨ।

ਸਿੰਘ ਸਾਹਿਬ, ਕੇਸੀ ਦੀਆਂ ਪੜ੍ਹਤਾਂ ਵਾਚਣ ਬਾਅਦ, ਹੋਰ ਵੀ ਮੁਤਫ਼ਿਕ ਹੋ ਗਏ ਕਿ ਮੌਤ ਤੋਂ ਬਾਅਦ ਵੀ ਜ਼ਿੰਦਗੀ ਹੈ ਅਤੇ ਹਿੰਦੂਆਂ ਦਾ ਜਮਰਾਜ ਉਤੇ ਵਿਸ਼ਵਾਸ ਮਿਥਿਹਾਸਕ ਦ੍ਰਿਸ਼ਟਾਂਤ ਨਹੀਂ। ਪੁਨਰਜਨਮ ਦੋ ਗੱਲਾਂ ਤੇ ਨਿਰਭਰ ਹੈ। ਕਿਸੇ ਦਾ ਪਿਛਲਾ ਕਰਮ ਅਤੇ ਪੁਨਰਜਨਮ ਦੀ ਇੱਛਾ, ਸਿੰਘ ਸਾਹਿਬ ਕਹਿੰਦੇ ਹਨ। ਇਸ ਵਿਸ਼ੇ ਤੇ

ਬਹੁਤ ਜ਼ਿਆਦਾ ਖੋਜ ਹੋ ਰਹੀ ਹੈ। ਇਹ ਕੋਈ ਜਾਦੂਗਰੀ ਜਾਂ ਕੋਈ ਵਧਾ ਚੜ੍ਹਾ ਕੇ ਕੀਤੀ ਗੱਲ ਨਹੀਂ ਹੈ। ਸਿੰਘ ਸਾਹਿਬ ਨੂੰ ਇਕ ਪ੍ਰੋਫੈਸਰ ਦਾ ਮਾਮਲਾ ਯਾਦ ਹੈ ਜਿਹੜਾ ਉਸ ਪਤਨੀ ਨਾਲ ਗੱਲਬਾਤ ਕਰਨ ਦੀ ਪ੍ਰਾਰਥਨਾ ਲੈ ਆਇਆ ਸੀ, ਜਿਸਨੇ ਆਤਮ ਘਾਤ ਕੀਤਾ ਸੀ। ਪ੍ਰੋਫੈਸਰ ਉਸ ਸਥਿਤੀ ਦਾ ਬਿਆਨ ਕਰ ਰਿਹਾ ਸੀ ਜਿਸ ਹਾਲਾਤ ਵਿਚ ਉਸਨੇ ਦੋ ਸਾਲ ਪਹਿਲਾਂ ਆਤਮ ਹੱਤਿਆ ਕੀਤੀ ਸੀ। ਪਰ ਤਾਂ ਜਦੋਂ ਅਚਾਨਕ ਉਸਦਾ ਕੋਈ ਜੋ ਉਸ ਨਾਲ ਆਇਆ ਸੀ, ਗੁਜ਼ਰ ਚੁਕੀ ਔਰਤ ਦੇ ਕਬਜ਼ੇ ਵਿਚ ਆ ਚੁੱਕਾ ਸੀ। ਉਸਨੇ ਆਪਣੇ ਘਰ ਵਾਲੇ ਨੂੰ ਸੰਬੋਧਨ ਕਰਨਾ ਸ਼ੁਰੂ ਕੀਤਾ, ਉਸਦਾ ਹਾਲ ਚਾਲ ਪੁੱਛਣਾ ਸ਼ੁਰੂ ਕੀਤਾ, ਉਸਦੇ ਪਰਵਾਰ ਬਾਰੇ ਤੇ ਏਸੇ ਤਰ੍ਹਾਂ ਹੋਰ ਕੁਝ। ਸਿੰਘ ਸ ਹਿਬ ਦੀ ਹਾਜ਼ਰੀ ਵਿਚ ਆਤਮਾ ਨਾਲ ਗੂੜ੍ਹਾ ਸੰਬੰਧ ਪੈਦਾ ਹੋ ਗਿਆ। ਹੁਣ ਪ੍ਰੋਫੈਸਰ ਲਗਾਤਾਰ ਆਪਣੀ ਦੇਹ-ਮੁਕਤ ਹੋਈ ਪਤਨੀ ਨਾਲ ਜੁੜਿਆ ਰਹਿੰਦਾ ਹੈ।

ਮਿਸਟਰ ਸਿੰਘ ਦਾਅਵਾ ਕਰਦਾ ਹੈ ਕਿ ਟੈਲੀਫੋਨ ਵਾਂਗ ਆਤਮਾਵਾਂ ਦੀ ਦੁਨੀਆਂ ਵਿਚ ਵੀ ਗੱਲਬਾਤ ਕਰਨ ਲਈ ਇਕ ਤਰੀਕਾ ਵਿਕਸਿਤ ਕੀਤਾ ਜਾ ਸਕਦਾ ਹੈ। ਇਹ ਵਿਸ਼ਵਾਸ ਹੈ ਕਿ ਮੌਤ, ਜ਼ਿੰਦਗੀ ਜਾਰੀ ਰਖਣ ਦਾ ਕੇਵਲ ਦਰਵਾਜ਼ਾ ਹੈ। ਨਿਜੀ ਚੇਤਨਾ ਰਹਿੰਦੀ ਹੈ ਅਤੇ ਰੋਗ ਰਹਿਤ ਦੁੱਖ ਦਰਦ ਰਹਿਤ ਕਾਰਜ ਕਰਦੀ ਹੈ। ਇਹ ਅਹਿਸਾਸ ਕਰਨ ਨਾਲ ਸਿੰਘ ਸਾਹਿਬ, ਡਟ ਕੇ ਕਹਿੰਦੇ ਹਨ, ਮੌਤ ਦਾ ਗੈਰ ਜ਼ਰੂਰੀ ਭੈਅ ਹਟਾਇਆ ਜਾ ਸਕਦਾ ਹੈ ਅਤੇ ਮੌਤ ਨਾਲ ਇਕ ਪਿਆਰੀ ਵਸਤੂ ਵਰਗਾ ਸੰਬੰਧ ਰਹਿ ਸਕਦਾ ਹੈ। ਦਿਮਾਗ ਅਤੇ ਆਤਮਾ ਭੌਤਕ ਸਰੀਰ ਸਰੀਰ ਦੀ ਮੌਤ ਦੀ ਹੱਦ ਟੱਪ ਜਾਂਦੇ ਹਨ। ਮਰਿਆਂ ਹੋਇਆਂ ਨਾਲ ਗੱਲ ਕਰਨ ਦੀ ਫੈਕਿਲਟੀ ਵਿਕਸਿਤ ਕਰਨ ਨਾਲ ਬਹੁਤ ਸਾਰੇ ਰਹੱਸਾਂ ਦੀ ਵਿਆਖਿਆ ਕੀਤੀ ਜਾ ਸਕਦੀ ਹੈ। ਇਹ ਅਣਸੁਲਝੀਆਂ ਹਤਿਆਵਾਂ ਦੇ ਇਤਿਹਾਸ ਵਿਚ ਗੁਆਚੀਆਂ ਲੜੀਆਂ ਹੱਲ ਕਰਨ ਤੇ ਲੱਭਣ ਵਿਚ ਸਹਾਇਕ ਸਿੱਧ ਹੋ ਸਕਦੀ ਹੈ।

ਤਿੰਨ ਵੱਡੇ ਵਿਗਿਆਨੀਆਂ, ਐਡੀਸਨ ਮੈਕਰੋਨੀ ਤੇ ਤੇਸਲਾ ਨੇ ਆਪ ਵੀ ਜ਼ਿੰਦਗੀ ਦੇ ਆਖਰੀ ਵਰ੍ਹੇ ਆਤਮਾਵਾਂ ਦੀ ਦੁਨੀਆਂ ਨਾਲ ਸੰਬੰਧ ਜੋੜਨ ਦੀਆਂ ਵਿਧੀਆਂ ਵਿਕਸਤ ਕਰਨ ਵਿਚ ਗੁਜ਼ਾਰੇ। ਉਹ ਸਾਰੇ ਇਸ ਤਰ੍ਹਾਂ ਦਾ ਸੰਦ ਖੋਜਣ ਤੋਂ ਪਹਿਲਾਂ ਹੀ ਗੁਜ਼ਰ ਗਏ। ਪਰ ਇਸ ਨਾਲ ਸਿੱਧ ਹੁੰਦਾ ਹੈ ਕਿ ਮਰਿਆਂ ਨਾਲ ਮੇਲ ਜੋਲ ਕਰਨ ਦਾ ਵਿਚਾਰ ਅੰਧ ਵਿਸ਼ਵਾਸਾਂ ਦਾ ਸਮੂਹ ਨਹੀਂ ਹੈ, ਮਿਸਟਰ ਸਿੰਘ ਕਹਿੰਦਾ ਹੈ।

ਇਕ ਉਸ ਵਿਸ਼ਵ ਵਿਦਿਆਲੇ ਦੇ ਪ੍ਰੋਫੈਸਰ ਬਾਰੇ ਸੋਚੋ ਜਿਹੜਾ ਪੰਜਾਹ ਪੈਸਿਆਂ ਦਾ ਸਿੱਕਾ ਲੈ ਕੇ ਇਕ ਗੱਤੇ ਸਾਹਮਣੇ ਬੈਠਾ ਹੋਇਆ ਆਤਮਾ ਬਾਰੇ ਚਿੰਤਨਸ਼ੀਲ ਹੋਇਆ ਹੋਇਆ ਹੈ। ਜਿਵੇਂ ਹੀ ਸਿੱਕਾ ਇੱਕ ਅੱਖਰ ਤੋਂ ਦੂਜੇ ਅੱਖਰ ਤੱਕ, ਸ਼ਬਦ ਤੇ ਫਿਰ ਵਾਕ ਬਣਾਉਂਦਾ ਹੋਇਆ ਚਲਦਾ ਹੈ ਤਾਂ ਇੰਜ ਲਗਦਾ ਹੈ ਜਿਵੇਂ ਕੋਈ ਕਿਸੇ ਜਾਦੂਗਰ ਕੋਲ ਹੈ। ਅਤੇ ਉਹ ਸਾਰਾ ਜੋ ਤੁਸੀਂ ਸੁਣਦੇ ਜਾਂ ਵੇਖਦੇ ਹੋ ਭਰਮ ਹੈ। ਆਖਰ ਬਦ ਰੂਹ ਨੂੰ ਵੀ ਉਸਦਾ ਸਰਦਾ-ਬਣਦਾ ਮਿਲਣਾ ਚਾਹੀਦਾ ਹੈ। ਸਿੰਘ ਸਾਹਿਬ ਬੜੀ ਸੂਝ ਭਰਪੂਰ ਗੱਲ ਕਰਦੇ ਹਨ। ਫਿਰ ਵੀ ਕੀ ਇਹ ਤੁਹਾਨੂੰ ਵਿਸ਼ਵਾਸਯੋਗ ਲਗਦਾ ਹੈ ਕਿ ਮੋਇਆ ਹੋਇਆ ਜਿਊਂਦਿਆਂ ਜਾਗਦਿਆਂ ਨਾਲ ਗੱਲ ਬਾਤ ਕਰਦਾ ਹੈ। ਇਹ ਕਿਸੇ ਦੀ ਲੱਚਾ ਅਤੇ ਰੁਚੀ ਤੇ ਨਿਰਭਰ ਕਰਦਾ ਹੈ।

—ਹਿੰਦੁਸਤਾਨ ਟਾਈਮਜ਼ 24 ਫਰਵਰੀ, 1987
—ਅਨੁਵਾਦਕ—ਤਾਰਾ ਸਿੰਘ ਅਨਜਾਣ

# ਮੋਈ ਮਾਂ ਪੁੱਤਰ ਨੂੰ ਰਾਹੇ ਪਾਉਂਦੀ ਹੈ

—ਏ. ਐਸ. ਭਟਨਾਗਰ

ਯੁਧਿਸਟ੍ਰ ਮਾਰਗ, ਕ੍ਰਿਸ਼ਨ ਨਗਰ ਲਾਹੌਰ ਵਿਚ, 12 ਜੁਲਾਈ, 1947 ਨੂੰ ਸਵੇਰ ਦੇ ਦਸ ਵੱਜੇ ਸਨ। 38 ਸਾਲਾ ਪਿਆਰੇ ਲਾਲ ਸ਼ਰਮਾਂ ਆਪਣੀ ਨਾਸ਼ਤੇ ਦੀ ਮੇਜ਼ ਤੇ ਸੀ। ਉਹ ਯੂਨੀਵਰਸਿਟੀ ਜਾਕੇ, ਆਪਣਾ ਡਾਕ-ਟਰੇਟ ਦਾ ਥੀਸਸ ਪ੍ਰਸਤੁਤ ਕਰਨ ਦੀ ਯੋਜਨਾ ਤਿਆਰ ਕਰ ਰਿਹਾ ਸੀ, ਅਚਾਨਕ ਉਸਨੇ ਆਪਣੀ ਗੁਜ਼ਰ ਚੁੱਕੀ ਮਾਂ ਨੂੰ ਹਵਾ ਵਿੱਚ ਤਰਦਿਆਂ ਵੇਖਿਆ। ਉਹ ਬਹੁਤ ਜ਼ਿਆਦਾ ਬੌਂਦਲ ਗਿਆ। ਉਹ ਆਮ ਵਾਂਗ ਰੋਹਬਦਾਰ ਆਵਾਜ਼ ਵਿਚ ਬੋਲੀ. "ਪਿਆਰੇ ਮੈਂ" ਆਪਣਾ ਸ਼ਰੀਰ ਤਿਆਗ ਦਿਤਾ ਹੈ, ਪਿੰਡ ਜਾਹ ਅਤੇ ਮੇਰੀ ਆਖ਼ਰੀ ਰਸਮ ਕਰ।"

ਪਿਆਰੇ ਲਾਲ ਨੂੰ ਹੱਥਾਂ ਪੈਰਾਂ ਦੀ ਪੈ ਗਈ। ਉਸਨੂੰ ਦਿਨ ਭਰ ਦੀਆਂ ਸਾਰੀਆਂ ਯੋਜਨਾਵਾਂ ਛੱਡਣੀਆਂ ਪਈਆਂ। ਮਾਂ ਦੁਬਾਰਾ ਬੋਲੀ ਤੇ ਉਸਨੇ ਆਪਣੇ ਪੁੱਤਰ ਨੂੰ ਚੇਤਾਵਨੀ ਦਿਤੀ, "ਮੇਰੇ ਬੱਚੇ ਹੁਣ ਤੁਹਾਡੇ ਥੀਸਸ ਲਈ ਕੋਈ ਥਾਂ ਨਹੀਂ। ਸਾਰਾ ਲਾਹੌਰ ਫਿਰਕਾਦਾਰਾਨਾ ਫ਼ਸਾਦਾਂ ਦੁਆਰਾ ਅਚਾਨਕ ਘੇਰ ਲਿਆ ਗਿਆ ਹੈ। ਸ਼ਹਿਰ ਕਤਲਗਾਹ ਬਣ ਜਾਵੇਗਾ। ਹਿੰਦੂਆਂ ਦਾ ਬੁਰੀ ਤਰ੍ਹਾਂ ਕਤਲਿਆਮ ਹੋਵੇਗਾ ਇਸ ਲਈ ਤੈਨੂੰ ਬੜੀ ਛੇਤੀ ਆਪਣੇ ਪਰਵਾਰ ਨਾਲ ਪਿੰਡ ਚਲੇ ਜਾਣਾ ਚਾਹੀਦਾ ਹੈ ਨਹੀਂ ਤਾਂ ਤੇਰੇ ਤੇ ਵੀ ਮੁਸ਼ੀਬਤ ਆ ਜਾਵੇਗੀ ਜਾਇ-ਦਾਦ ਦੀ ਚਿੰਤਾ ਨਾ ਕਰ।"

ਪਿਆਰੇ ਲਾਲ ਨੇ ਆਪਣੀ ਅਸਲ ਦੁਨੀਆਂ ਵਿਚ ਪਹੁੰਚੀ ਮਾਂ ਦੀਆਂ ਹਦਾਇਤਾਂ ਨੂੰ ਮੰਨਿਆ ਅਤੇ ਆਪਣੇ ਪਿੰਡ ਮਨਾਲੀ ਜ਼ਿਲ੍ਹਾ ਰੋਪੜ ਲਈ ਕਮਰ ਕਸੇ ਕਰ ਲਏ। ਉਥੇ, ਸੱਚੀ ਮੁਚੀ, ਮਾਂ ਮੋਈ ਪਈ ਸੀ। ਪੰਡਤ ਦੁਆਰਕਾ ਦਾਸ, ਉਸਦਾ ਪਿਤਾ, ਉਸਨੂੰ ਕੁਝ ਦਿਨਾਂ ਦੇ ਬੱਚੇ ਨੂੰ ਅਤੇ ਉਸਦੀ ਮਾਂ ਨੂੰ ਪਹਿਲਾਂ ਹੀ ਛੱਡ ਕੇ ਪ੍ਰਲੋਕ ਸਿਧਾਰ ਚੁੱਕਾ ਸੀ। ਵਿਧਵਾ ਮਾਂ ਨੇ ਪਿਆਰੇ ਨੂੰ ਪਾਲਿਆ ਸੀ ਇਸ ਲਈ ਉਸਦਾ ਆਪਣੇ ਪੁੱਤਰ ਨਾਲ ਅਥਾਹ ਤੇ ਤੀਖਣ ਪਿਆਰ ਸ਼ੀ। ਇਸ ਕਰਕੇ ਉਸਦੇ ਪਿਆਰ ਦੀ ਵੀ ਤੀਬਰਤਾ ਸੀ. ਸੋ ਮਾਂ ਦੀ ਆਤਮਾ ਨੇ ਸਾਖਿਆਤ ਰੂਪ ਵਿਚ ਪੁੱਤਰ ਦੇ ਨੇੜੇ ਹੋ ਕੇ ਜਿੰਦਗੀ ਭਰ ਉਸਨੇ ਰਾਹੇ ਪਾਉਣ ਵਿਚ ਮਦਦ ਕੀਤੀ। ਇਹ ਮਾਂ-ਪਿਆਰ ਹੀ ਸਭ ਤੋਂ ਪਵਿੱਤਰ ਅਤੇ ਮਨੁਖੀ ਭਾਵਨਾਵਾਂ ਲਈ ਬਿਲਕੁਲ ਨਿਰਸੁਆਰਥ, ਸਭ ਤੋਂ ਵਧ ਉਚੇਰੀ ਪਧੱਰ ਤੇ ਅੱਟਲ ਹੈ।

ਆਪਣੇ ਨਜ਼ਦੀਕੀ ਦੀ ਮਦਦ ਕਰਨ ਲਈ ਅਤੇ ਉਸਨੂੰ ਰਾਹੇ ਪਾਉਣ ਲਈ, ਆਤਮਾ ਦੇ ਸੂਖਮ ਸਰੀਰ ਦਾ ਸਾਖਿਆਤ ਰੂਪ ਧਾਰਨ ਕਰਨਾ ਦੁਰਲਭ ਘਟਨਾ ਹੈ। ਪਰ ਉਸੇ ਸਮੇਂ ਐਸੀਆਂ ਉਦਾਹਰਣਾਂ ਦੀ ਘਾਟ ਨਹੀਂ ਜਿਥੇ ਵਿਛੜੀ ਆਤਮਾ ਨੇ ਆਪਣੇ ਕਿਸੇ ਪਿਆਰੇ

ਨਾਲ ਗਲਬਾਤ ਕਰਨ ਲਈ ਸਾਖਿਆਤ ਰੂਪ ਧਾਰਨ ਕੀਤਾ ਹੋਵੇ।

16 ਮਾਰਚ 1967 ਨੂੰ ਸਵੇਰੇ 3-35 ਵਜੇ ਪ੍ਰਭੂ ਆਸ਼ਰਿਤ ਜੀ ਮਹਾਰਾਜ ਨੇ ਆਪਣੇ ਚੇਲੇ ਆਚਾਰੀਆ ਵਿਸ਼ਨੂੰ ਸਹਾਇ ਸਾਧਕ ਦੇ ਦਰਵਾਜ਼ੇ ਤੇ ਮਾਲਵੀਆ ਨਗਰ, ਨਵੀਂ ਦਿੱਲੀ, ਦਰਸ਼ਨ ਦਿਤੇ। ਜਿਵੇਂ ਹੀ ਬਾਅਦ ਵਾਲਾ ਆਪਣੇ ਗੁਰੂ ਦੇ ਚਰਨੀਂ ਹਥ ਲਾਉਣ ਲਈ ਝੁਕਿਆ ਗੁਰੂ ਅਲੋਪ ਹੋ ਗਿਆ। 10 ਵਜੇ ਇਕ ਤਾਰ ਰਾਹੀਂ ਉਸਨੂੰ ਸੂਚਨਾ ਮਿਲੀ ਕਿ ਪ੍ਰਭੂ ਆਸ਼ਰਿਤ ਜੀ ਮਹਾਰਾਜ, ਰੋਹਤਕ ਆਪਣੇ ਆਸ਼ਰਮ ਵਿਚ ਅਕਾਲ ਚਲਾਣਾ ਕਰ ਗਏ ਹਨ। ਆਪਣੇ ਭੌਤਿਕ ਸਰੀਰ ਨੂੰ ਤਿਆਗਣ ਬਾਅਦ ਹੀ ਗੁਰੂ ਜੀ ਨੇ ਆਪਣੇ ਸਭ ਤੋਂ ਪਿਆਰੇ ਚੇਲੇ ਘਰ ਦਰਸਨ ਦਿਤੇ।

ਏਸੇ ਤਰ੍ਹਾਂ, ਕ੍ਰਿਸ਼ਨ ਨਗਰ, ਦਿੱਲੀ ਦੀ ਸਰਸਵਤੀ ਦੇਵੀ ਸ਼ਰਮਾ ਦੇ ਪਹਿਲੇ ਜਣੇਪੇ ਬਾਅਦ ਉਸਦਾ ਪ੍ਰਲੋਕ ਸਿਧਾਰ ਚੁੱਕਾ ਭਰਾ ਉਸਦੇ ਘਰ ਆਇਆ। ਭਰਾ ਬੱਚੇ ਨੂੰ ਲਡਾਉਣ ਲਈ ਚੁਕਦਾ ਰਿਹਾ ਅਤੇ ਫਿਰ ਅਖੋਂ ਉਹਲੇ ਹੋ ਜਾਂਦਾ ਰਿਹਾ ਇੱਕ ਦਿਨ ਸਰਸਵਤੀ ਦੇਵੀ ਨੇ ਉਸਨੂੰ ਕੁਰਤੇ ਤੋਂ ਫੜ ਲਿਆ ਅਤੇ ਕਿਹਾ ਕਿ ਉਹ ਉਸ ਨੂੰ ਨਹੀਂ ਛਡੇਗੀ। ਉਹ ਹਰਰੋਜ਼ ਇਸ ਤਰ੍ਹਾਂ ਕਿਉਂ ਛੱਡ ਜਾਂਦਾ ਸੀ। "ਫਿਕਰ ਨਾਂ ਕਰ," ਦੇਹਧਾਰੀ ਆਤਮਾ ਨੇ ਉੱਤਰ ਦਿੱਤਾ। "ਮੈਂ ਹੁਣ ਤੁਹਾਡੇ ਨਾਲ ਸਦਾ ਰਹਾਂਗੀ। ਬਾਅਦ ਵਿਚ ਉਹ ਉਸ ਘਰ ਅਗਲੇ ਪੁੱਤਰ ਦੇ ਰੂਪ ਵਿਚ ਪੈਦਾਂ ਹੋਇਆ। ਇਹ ਸੱਚੀ ਗੱਲ ਪ੍ਰਵਾਰ ਵਿਚ ਹਰ ਕੋਈ ਆਖਦਾ ਸੀ ਕਿ ਏਸੇ ਲਈ ਹੀ ਬੱਚੇ ਦਾਂ ਚਿਹਰਾ-ਮੁਹਰਾ ਬਿਲਕੁਲ ਉਸਦੇ ਭਰਾ ਨਾਲ ਮਿਲਦਾ ਸੀ। ਇਹ ਦੂਸਰਾ ਪੁਤਰ ਹੁਣ ਗਭਰੂ ਮੁੰਡਾ ਹੈ। ਉਹ ਹੁਣ ਬਨਾਰਸ ਹਿੰਦੂ ਯੂਨੀਵਰਸਿਟੀ ਵਿਚ ਇੰਜਨੀਅਰਿੰਗ ਵਿਭਾਗ ਵਿਚ ਲੈਕਚਰਾਰ ਹੈ।

ਕੁਝ ਲੋਕਾਂ ਵਿਚ ਤਾਰਿਆਂ ਦੀ ਦੁਨੀਆਂ ਵਿਚ ਵਿਛੜੀਆਂ ਰੂਹਾਂ ਨੂੰ ਵੇਖਣ ਦੀ ਮਨ-ਸ਼ਕਤੀ (ਸਮਰੱਥਾ) ਹੁੰਦੀ ਹੈ। ਇਤਵਾਰੀ ਪਹਾੜੀਆਂ ਦਾ ਵਿਸ਼ਨੂੰ ਦਿਆਲ ਵਰਮਾ (ਮਧ ਪ੍ਰਦੇਸ਼ ਦਾ), ਉਦੋਂ ਜਦੋਂ ਉਹ ਉਸਦੇ ਸੁਆਲਾਂ ਦੇ ਜੁਆਬ ਦੇਂਦੀਆਂ ਹਨ, ਆਤਮਾਵਾਂ ਨੂੰ ਵੇਖ ਤਾਂ ਸਕਦਾ ਹੈ ਪਰ ਉਨ੍ਹਾਂ ਦੀਆਂ ਅਵਾਜ਼ਾਂ ਨਹੀਂ ਸੁਣ ਸਕਦਾ।

ਪਿਆਰੇ ਲਾਲ ਦੀ ਮਾਤਾ, ਪਰਜਾ ਦੇਵੀ, ਆਪਣੀ ਮੌਤ ਤੋਂ 40 ਸਾਲ ਬਾਅਦ ਵੀ ਆਪਣੇ ਪੁਤਰ ਨੂੰ ਸਾਖਿਆਤ ਰੂਪ ਵਿੱਚ ਦਿੱਸੀ ਅਤੇ ਉਸਨੂੰ ਜੀਵਨ ਦੇ ਉਤਰਾ ਚੜ੍ਹਾ ਬਾਰੇ ਸਿੱਖਿਆ ਦਿਤੀ। ਪਿਆਰੇ ਲਾਲ ਸ਼ਰਮਾ ਆਪਣੇ ਸੱਤ ਜੀਆਂ ਦੇ ਪਰਵਾਰ ਨੂੰ ਪਾਲਣਾ ਬੜਾ ਔਖਾ ਸਮਝਦਾ ਸੀ ਅਤੇ ਸਦਾ ਹੀ ਔਖੇ ਪਰਵਾਰਕ ਬਜ਼ਟ ਵਿਚ ਰਹਿੰਦਾ ਸੀ। ਇਕ ਵਾਰ ਉਸਨੇ ਆਪਣੀ ਮਾਂ ਨਾਲ ਉਸਦੇ ਸਾਖਿਆਤ ਸਰੂਪ ਵਿਚ ਸਲਾਹ ਕੀਤੀ, "ਤੂੰ ਹਿੰਦੀ ਨਾਵਲ ਕਿਉਂ ਨਹੀਂ ਲਿਖਦਾ ? ਇਸ ਨਾਲ ਤੈਨੂੰ ਕੁਝ ਪੈਸੇ ਮਿਲਣਗੇ।" ਲਿਖਣਾ ਤਾਂ ਇਕ ਪਾਸੇ ਰਿਹਾ ਪਿਆਰੇ ਲਾਲ ਨੇ ਕੋਈ ਚੰਗਾ ਨਾਵਲ ਵੀ ਨਹੀਂ ਸੀ ਪੜ੍ਹਿਆ। ਫਿਰ ਵੀ ਉਸਨੇ ਗਲਪ ਰਚਨਾ ਸ਼ੁਰੂ ਕੀਤੀ। ਉਸਦੀ ਕਲਮ ਸਫਿਆਂ ਤੇ ਸਫੇ ਲਿਖਦੀ ਰਹੀ। ਛੇਤੀ ਹੀ ਇਕ ਚੰਗਾ, ਵੱਡਾ ਨਾਵਲ ਤਿਆਰ ਹੋ ਗਿਆ, 'ਸਿਰਲੇਖ ਸੀ, "ਚਲਦੀਆਂ ਕੰਧਾਂ।" ਕੋਈ ਪ੍ਰਕਾਸ਼ਕ ਇਸਨੂੰ ਛਾਪਣ ਲਈ ਤਿਆਰ ਨਹੀਂ ਸੀ। ਮਾਂ ਨੇ ਫਿਰ ਵਿਖਾਲੀ ਦਿੱਤੀ ਅਤੇ ਦਰਿਆਗੰਜ ਦਿੱਲੀ ਦੇ ਇਕ ਪ੍ਰਕਾਸ਼ਕ ਦਾ ਨਾਂ ਦਿੱਤਾ। ਗਲਪ ਰਚਨਾ ਛਪੀ। ਇਹ ਨਾਵਲ ਪੰਜਾਬ ਯੂਨੀਵਰਸਿਟੀ ਰਾਹੀਂ ਪ੍ਰਾਪਤ ਕਰ ਲਿਆ ਗਿਆ ਅਤੇ ਪੜ੍ਹਨ ਲਈ ਲਗ ਗਿਆ।

ਇਹੋ ਜਹੀਆਂ ਲੜੀਬਧ ਘਟਨਾਵਾਂ ਹਨ ਜਦੋਂ ਪਿਆਰੇ ਲਾਲ ਨੇ ਆਪਣੀ ਮਰੀ ਕਹੀ ਜਾਣ ਵਾਲੀ ਮਾਤਾ ਕੋਲੋਂ ਮਦਦ ਲਈ ਤੇ ਰਾਹ ਨੁਮਾਈ ਲਈ। 9 ਜੁਲਾਈ 1983 ਨੂੰ ਮਾਂ ਨੇ ਅਚਾਨਕ ਆਪਣੇ ਪੁੱਤਰ

ਨੂੰ ਪਹਿਲਾਂ ਵਾਂਗ ਵਖਾਲੀ ਦਿੱਤੀ ਅਤੇ ਚੇਤਾਵਨੀ ਦਿਤੀ ਕਿ ਰਾਤੀ ਦੋ ਵਜੇ, "ਤੇਰਾ ਵੱਡਾ ਪੁੱਤਰ ਸ਼ਸ਼ੀ, ਰਵੀ ਤੇ ਗੋਲੀ ਚਲਾਵੇਗਾ।" ਸਾਰੀ ਰਾਤ ਜਾਗਦੇ ਰਹਿਣ ਨਾਲ ਸੰਘਰਸ਼ ਕਰਨ ਦੇ ਬਾਵਜੂਦ ਪਿਆਰੇ ਲਾਲ ਨੂੰ ਬਿਸਤਰੇ ਵਿਚ ਉਂਘਲਾ ਆ ਗਿਆ। ਇਕ ਮਕਾਨ ਦੀ ਮਲਕੀਅਤ ਦੇ ਹੱਕ ਬਾਰੇ ਗਰਮਾ-ਗਰਮ ਦਲੀਲ ਬਾਜੀ ਦੀ ਲੜਾ ਦੋ ਮੁੰਡਿਆਂ ਸ਼ਸ਼ੀ ਤੇ ਰਵੀ ਵਿਚਕਾਰ ਸਿਖਰ ਤੇ ਪਹੁੰਚ ਗਈ। ਠੀਕ ਦੋ ਵਜੇ ਸ਼ਸ਼ੀ ਦੇ ਪਸਤੌਲ ਦੇ ਚਲਣ ਕਰਕੇ ਪਿਆਰੇ ਲਾਲ ਚੌਂਕ ਕੇ ਉੱਠਿਆ। ਇਸ ਪਰਵਾਰਕ ਝਗੜੇ ਵਿੱਚ ਪਿਆਰੇ ਲਾਲ ਵੀ ਬੁਰੀ ਤਰ੍ਹਾਂ ਫਸਿਆ ਹੋਇਆ ਸੀ। ਉਸ ਉਤੇ ਫੌਜਦਾਰੀ ਹਮਲੇ ਦਾ ਇਲਜ਼ਾਮ ਸੀ। ਉਹ ਕਾਤਲਾਨਾ ਹਮਲੇ ਲਈ ਕਸੂਰ-ਵਾਰ ਸੀ। ਉਸ ਖਿਲਾਫ਼ ਪੁਲਿਸ ਵਿਚ ਸ਼ਿਕਾਇਤ ਦਰਜ ਸੀ। ਇਹ ਨਾ ਮੰਨਣ ਯੋਗ ਲਗਦਾ ਹੈ ਪਰ ਮਾਂ ਨੇ ਉਸਨੂੰ ਟਾਈਪ ਕੀਤੀ ਹੋਈ ਜਬਾਬੀ ਸ਼ਿਕਾਇਤ ਮੁਦਈ ਦੇ ਖਿਲਾਫ਼ ਦਿੱਤੀ। ਜਿਸਨੇ ਉਸਦੇ ਖਿਲਾਫ਼ ਕਾਤਲਾਨਾ ਹਮਲੇ ਦੇ ਵਿਚਾਰ ਅਧੀਨ ਇਲਜ਼ਾਮਾਂ ਦੇ ਜੁਬਾਬੀ ਹਮਲੇ ਨੂੰ ਬਿਲਕੁਲ ਬੇ-ਅਸਰ ਕਰ ਦਿੱਤਾ। ਫਿਰ ਇਕ ਵਾਰ ਜਦ ਪਿਆਰੇ ਲਾਲ ਬਹੁਤ ਜ਼ਿਆਦਾ ਬਿਮਾਰ ਹੋ ਗਿਆ ਸੀ, ਉਸਦੀ ਮਾਂ ਨੇ ਕੁਝ ਗੋਲੀਆਂ ਉਸਦੇ ਹੱਥ ਉੱਤੇ ਰੱਖੀਆਂ। ਇਸ ਤਰਾਂ ਭੌਤਿਕ ਵਸਤੂਆਂ ਜਿਵੇਂ ਟਾਈਪ ਕਾਗਜ਼ ਅਤੇ ਦੁਆ ਦੀਆਂ ਗੋਲੀਆਂ ਵੀ ਤਾਰਿਆਂ ਦੀ ਸਤਹ ਤੋਂ ਆ ਸਕਦੀਆਂ ਹਨ।

ਏਨਾ ਹੀ ਹੈਰਾਨੀ ਜਨਕ ਅਤੇ ਅਦਭੁਤ ਪੁਨਰ ਜਨਮ ਦਾ ਮਾਮਲਾ ਹੈ। ਇਕ ਪਰਲੋਕ ਸਿਧਾਰ ਚੁੱਕੇ ਪੁੱਤਰ ਨੇ ਅਪਣੇ ਪਿਤਾ ਨਾਲ ਲਗਾਤਾਰ ਸੰਪਰਕ ਰੱਖਿਆ ਅਤੇ ਫਿਰ ਉਸੇ ਪਰਵਾਰ ਵਿਚ ਅਵਤਰਿਆ।

ਬੜਾ ਨੀਰਸ ਅਤੇ ਘੁਟਣ ਵਾਲਾ ਐਤਵਾਰ ਸੀ, 6 ਫਰਵਰੀ 1983 ਸਵੇਰੇ। ਡਾਕਟਰ ਬਲਬੀਰ ਸਿੰਘ ਦੇ ਘਰ ਹੌਜ਼ ਖਾਸ, ਦਿੱਲੀ ਦੇ ਸ਼ਹਿਰੀ ਪਿੰਡ ਵਿੱਚ ਟੈਲੀਫੋਨ, ਇਕ ਉਦਾਸ, ਉੱਚੀ ਸੁਰ ਵਿੱਚ ਖੜਕਿਆ। ਦੂਜੇ ਪਾਸਿਓਂ ਇਕ ਦੋਸਤ ਨੇ ਦੁੱਖ ਭਰੀ ਖਬਰ ਸੁਣਾਈ ਕਿ ਉਸਦਾ 24 ਸਾਲਾ ਵੱਡਾ ਪੁੱਤਰ ਰਾਮ ਪ੍ਰਤਾਪ ਕਲਾਰੀਆ ਰਾਤ, ਮੇਘਾਲਿਆ, ਕੋਲੇ ਦੀ ਖਾਨ ਦੇ ਰਾਹ ਵਿੱਚ ਇਕ ਟਰਕ ਦੁਰਘਟਨਾ ਵਿਚ ਗੁਜ਼ਰ ਗਿਆ ਸੀ। ਉਸਨੇ ਸਟੇਅਰਿੰਗ ਆਪ ਸੰਭਾਲ ਲਿਆ ਸੀ। ਜਦੋਂ ਕਿ ਡਰਾਈਵਰ ਡੂੰਘੀ ਨੀਂਦ ਸੌਂ ਚੁੱਕਾ ਸੀ ਤੇ ਜਗਾਇਆ ਨਹੀਂ ਸੀ ਜਾ ਸਕਦਾ, ਰਾਮ ਪ੍ਰਤਾਪ ਦਾ ਖਾਨ ਦੀ ਥਾਂ ਤੇ ਜਾ ਕੇ, ਫੌਰਨ ਕਾਮਿਆਂ ਨੂੰ ਮਜ਼ਦੂਰੀ ਵੰਡਣਾ ਜਰੂਰੀ ਸੀ। ਨੌਜਵਾਨ ਮੁੰਡਾ ਸਵਾਰੀ ਦਾ ਸੰਤੁਲਣ ਗੁਆ ਬੈਠਾ, ਜਿਹੜੀ ਨਾਲ ਦੀ ਖਾਈ ਵਿਚ ਰਿੜ੍ਹ ਗਈ। 8 ਫਰਵਰੀ ਨੂੰ ਸਸਕਾਰ ਦੀ ਰਸਮ ਪੂਰੀ ਕਰਨ ਪਿਛੋਂ ਜਵਾਨ ਮੁੰਡੇ ਦੇ ਸੋਗਵਾਨ ਪਿਤਾ ਨੇ ਉਸਦੀ ਆਤਮਾ ਨਾਲ ਸਬੰਧ ਜੋੜਨ ਦਾ ਨਿਰਣਾ ਲਿਆ। ਉਸਨੇ ਪਹਿਲਾਂ ਪਲੈਂਸੈਟ [ਹੱਥ ਨਾਲ ਛੋਹੇ ਜਾਣ ਤੇ ਗੁਝੀਆਂ / ਅਵਚੇਤਨ ਮਨ ਦੀਆਂ ਗਲਾਂ ਉਲੀਕਣ ਵਾਲਾ, ਕਿਹਾ ਜਾਂਦਾ ਯੰਤਰ] ਚਲਾਇਆ, ਪਰ ਨੇੜੇ ਦੀ, ਉਲਟਾ ਪਲਟਾ ਕੇ ਪਰਖ ਕਰਕੇ ਅਤੇ ਸਬੰਧਤ ਆਤਮਾ ਨਾਲ ਪਛਾਣ ਦਾ ਭਰੋਸਾ ਕਰਕੇ ਉਸਨੇ ਮਾਧਿਅਮਸ਼ਿਪ ਵਲ ਰੁਖ ਕੀਤਾ ਅਤੇ ਆਪਣੇ ਆਪ ਨੂੰ ਪੂਰਨ ਤੌਰ ਤੇ ਉਸਦੇ ਇਕ ਸਾਧਨ ਦੇ ਰੂਪ ਵਿਚ ਉਸਦੇ ਅਧੀਨ ਕਰ ਦਿੱਤਾ। ਹੁਣ ਪੁੱਤਰ ਪਿਤਾ ਦੇ ਸੁਰ-ਤੰਤੂਆਂ ਤੋਂ ਬੋਲਦਾ ਸੀ। ਪਰਵਾਰ ਦੇ ਸਾਰੇ ਜੀਅ ਇੱਕ ਛੋਟੇ ਕਮਰੇ ਵਿਚ ਬੰਦ ਹੋ ਜਾਂਦੇ। ਸੁਆਲ ਕਰਦੇ ਤੇ ਆਪਣੀ ਨੋਟ ਬੁੱਕ ਵਿਚ ਜੁਆਬ ਲਿਖ ਲੈਂਦੇ। ਸ਼ੁਰੂ ਵਿੱਚ ਉਹ ਮਿਲੀ ਆਤਮਾ ਦੀ ਪਛਾਣ ਬਾਰੇ ਵਿਸ਼ਵਾਸ਼ ਨਹੀਂ ਸਨ ਕਰਦੇ ਪਰ ਜੁਆਬ ਐਨੇ ਯਕੀਨੀ ਸਨ ਕਿ ਅਖੀਰ ਵਿੱਚ ਉਨ੍ਹਾਂ ਨੂੰ ਭਰੋਸਾ ਹੋ ਗਿਆ ਕਿ ਉਹ ਆਪਣੇ ਪਿਆਰੇ ਦੀ ਆਤਮਾ ਬਾਰੇ ਹੀ ਸੰਪਰਕ ਵਿਚ ਸਨ।

ਡਾਕਟਰ ਬਲਬੀਰ ਸਿੰਘ ਰਾਤੀਂ ਆਪਣੇ ਵਿਛੜੇ

 

ਪੁੱਤਰ ਰਾਮ ਪ੍ਰਤਾਪ ਨਾਲ ਲਗਾਤਾਰ ਮਾਧਿਅਮਸ਼ਿਪ ਰਖਣ ਨਾਲ ਉਸਦੇ ਸੂਰ-ਤੰਤੂਆਂ ਦੀ ਵਰਤੋਂ ਨੇ ਉਸ ਵਿਚ ਕਾਫੀ ਕਮਜ਼ੋਰੀ ਲਿਆ ਦਿੱਤੀ। ਰਾਮ ਪ੍ਰਤਾਪ ਨੇ ਇਸ ਦਾ ਅਹਿਸਾਸ ਕੀਤਾ ਅਤੇ ਆਪਣੇ ਪਿਤਾ ਨੂੰ ਸਿਖਿਆ ਦਿੱਤੀ ਕਿ ਇਸਦੀ ਥਾਂ ਤੇ ਪਲੈਂਸੈਟ ਦੀ ਵਰਤੋਂ ਜਾਰੀ ਰੱਖਣ, ਜਿਨ੍ਹਾਂ ਦੇਸ਼ਾਂ ਵਿਚ ਮਾਧਿਅਮ-ਪੁਣਾ ਆਮ ਚਲ ਰਿਹਾ ਹੈ ਇਹੋ ਜਿਹੇ ਮਾਮਲਿਆਂ ਦਾ ਰਿਕਾਰਡ ਦਰਜ ਹੈ ਕਿ ਜੋ ਇਸ ਤਰ੍ਹਾਂ ਦੇ ਪਾਤਰ ਦਾ ਪਰਗਟਾਵਾ ਕਰਦੇ ਹਨ ਉਨ੍ਹਾਂ ਦਾ ਭਾਰ ਕਾਫੀ ਘਟਿਆ ਹੈ।

ਰਾਮ ਪ੍ਰਤਾਪ ਦੀ ਆਤਮਾ ਨੇ, ਆਪਣੇ ਪਿਤਾ ਨੂੰ, ਉਸ ਲਈ ਸਮੂਹਕ ਪ੍ਰਾਰਥਨਾ ਕਰਦੇ ਰਹਿਣ ਲਈ ਬੇਨਤੀ ਕੀਤੀ, ਜਿਸ ਨਾਲ ਉਸਨੂੰ ਕਾਫੀ ਆਤਮਕ ਸ਼ਾਂਤੀ ਮਿਲਦੀ ਹੈ। ਕਿਸੇ ਪੁਰਸ਼ ਦੀ ਵਿਛੜੀ ਰੂਹ ਲਈ ਅਰਦਾਸਾਂ ਤੇ ਸਦਭਾਵਨਾਵਾਂ ਉਸਨੂੰ ਬਹੁਤ ਵੱਡਾ ਸੁਖ ਤੇ ਬਲ ਬਖਸ਼ਦੀਆਂ ਹਨ। ਇਸ ਬਾਰੇ ਬਹੁਤ ਸਾਰੀਆਂ ਖੋਜਾਂ ਰਾਹੀਂ ਸੰਕੇਤ ਕੀਤਾ ਗਿਆ ਹੈ। ਆਰਥਰ ਫੋਰਡ, ਅਮਰੀਕਾ ਦੇ ਮੰਨੇ-ਪ੍ਰਮੰਨੇ ਪੱਤਰ-ਕਾਰ ਨੇ, ਮਿੰਟਗੁਮਰੀ ਦੇ ਮਾਧਿਅਮ ਪੁਣੇ ਰਾਹੀਂ ਸਵੈਚਾਲਿਤ ਇਲੈਕਟਰਾਨਿਕ ਟਾਈਪਰਾਈਟਰ ਉਤੇ 'ਹੋਰ ਦੁਨੀਆਂ' (World Beyond) ਪੁਸਤਕ ਲਿਖਣ ਸਮੇਂ, ਉਸ ਮਦਦ ਦਾ ਹਵਾਲਾ ਦਿਤਾ, ਜਿਹੜੀ ਕਨੇਡੀਆਂ ਨੂੰ ਉਨ੍ਹਾਂ ਦੀ ਮੌਤ ਪਿਛੋਂ ਅਰਦਾਸਾਂ ਨਾਲ ਮਿਲੀ······ਅਰਦਾਸ ਦੀ ਸ਼ਕਤੀ ਇਸ ਪਾਸੇ ਓਨੀ ਹੀ ਮਹਤਵਪੂਰਨ ਹੈ, ਜਿੰਨੀ ਪਰਦੇ ਦੇ ਦੂਜੇ ਪਾਸੇ ਜਿਸਨੂੰ ਮਨੁਖ ਮੌਤ ਕਹਿੰਦਾ ਹੈ······ਉਹ ਅਰਦਾਸਾਂ ਜਿਹ-ੜੀਆਂ ਆਪਣੇ ਮਿੱਤਰ ਪਿਆਰੇ ਦੀ ਵਿਛੜੀ ਆਤਮਾ ਲਈ ਕੀਤੀਆਂ ਜਾਂਦੀਆਂ ਹਨ, ਜਿਹੜੀਆਂ ਪਿਆਰੀਆਂ ਭਾਵਨਾਵਾਂ ਨਾਲ ਬੋਲੀਆਂ ਜਾਂਦੀਆਂ ਹਨ ਅਤੇ ਜਿਨ੍ਹਾਂ ਆਤਮਾਵਾਂ ਨੂੰ ਉਹ ਜਾਣਦੇ ਹਨ, ਇਸ ਧਰਤੀ ਤੇ ਉਨ੍ਹਾਂ ਨੂੰ ਸੁਖ ਦੇਂਦੇ ਤੇ ਪਾਲਣ ਪੋਸ਼ਣ ਕਰਦੇ ਹਨ, ਕੋਈ ਗਲਤੀ ਨਹੀਂ ਕਰਦੇ. ਅਕਾਲ ਪੁਰਖ ਉਨ੍ਹਾ ਸ਼ਬਦਾਂ ਨੂੰ ਸੁਣਦਾ ਹੈ। ਕਨੇਡੀ ਭਰਾ ਇਹੋ ਜਹੀ ਅਰਦਾਸ ਦੀ ਤਾਕਤ ਦੀ ਧਿਆਨ ਖਿਚਣ ਵਾਲੀ ਉਦਾਹਰਣ ਹੈ। ਇਹੋ ਜਹੀ ਹਲਚਲ ਭਰਪੂਰ, ਆਪ ਮੁਹਾਰੀ ਪ੍ਰਾਰਥਨਾਵਾਂ ਦੀ ਇਕ ਲਹਿਰ ਦੀ ਵਾਛੜ ਅਗੇ ਵੀ ਹੋਈ ਜਦੋਂ ਪ੍ਰਧਾਨ ਦਾ ਕਤਲ ਹੋਇਆ, ਉਸਨੇ ਸੱਚੀ ਮੁੱਚੀ ਹੀ ਹੋਸ਼ ਨਹੀਂ ਗੁਆਏ ਸਨ। ਹਿੰਦੂਆਂ ਵਿਚ, ਲਗਾਤਾਰ, 13 ਦਿਨ, ਵਿਛੜੀ ਆਤਮਾ ਲਈ ਅਰਦਾਸ ਕਰਨ ਦੀ ਮਰਿਆਦਾ ਦਾ ਇਸ ਕਰਕੇ ਹੀ ਅਰਥ ਪੂਰਨ ਤੇ ਉਚਿੱਤ ਹੈ।

ਅਗਸਤ 1983 ਵਿਚ ਨੀਝ ਭਰੀ ਬੈਠਕ ਵਿਚ ਡਰਾਇੰਗ ਬੋਰਡ ਤੇ ਇਕ ਸਿੱਕਾ ਅੱਖਰਾਂ ਨੂੰ ਸ਼ਬਦਾਂ ਤੇ ਸ਼ਬਦਾਂ ਨੂੰ ਵਾਕਾਂ ਵਿਚ ਬਦਲਣ ਦੀ ਤੇਜ਼ ਰਫ਼ਤਾਰ ਨਾਲ ਚਲਦਾ ਹੈ। ਇਕ ਸਾਓ-ਮੋਟਾ ਅਰਥ ਪੂਰਨ ਸੁਨੇਹਾ ਬਣਦਾ ਹੈ ਜੋ ਕਹਿੰਦਾ ਹੈ, "ਅੱਜ ਮੈਂ ਬਹੁਤ ਬਹੁਤ ਖੁਸ਼ ਹਾਂ। ਹੁਣ ਇਸਦਾ ਫੈਸਲਾ ਹੋ ਗਿਆ ਹੈ ਕਿ ਮੈਂ ਆਪਣੇ ਵੱਡੇ ਭਰਾ ਕ੍ਰਿਸ਼ਨ ਮੋਹਨ ਦੇ ਪੁਤਰ ਦੇ ਰੂਪ 10 ਜਨਵਰੀ 1984 ਨੂੰ ਪੁਨਰ ਜਨਮ ਲੈਣਾ ਹੈ।

ਇਹ ਕਾਰਜ ਕਰਮ ਸਹੀ ਰੂਪ ਵਿਚ ਅਪ-ਣਾਇਆ ਗਿਆ। ਇਸ ਲੇਖਕ ਨੇ ਇਸ ਬੱਚੇ ਨੂੰ ਤਿੰਨ ਸਾਲ ਦੀ ਉਮਰ ਵਿਚ ਵੇਖਿਆ ਹੈ। ਉਹ ਆਪਣੇ ਚਾਚੇ ਰਾਮ ਪ੍ਰਤਾਪ ਦੇ ਰੂਪ ਵਿਚ ਆਪਣੇ ਆਪ ਦੇ ਹੋਣ ਦੀ ਸੂਚਨਾ ਦੇਂਦਾ ਹੈ। ਜਿਵੇਂ ਹੀ ਉਸਨੇ ਬੋਲਣਾ ਸ਼ੁਰੂ ਕੀਤਾ ਉਹ ਜਿਆਦਾ ਤੋਂ ਜਿਆਦਾ ਰਾਮ ਪ੍ਰਤਾਪ ਦੇ ਪੁਨਰ ਜਨਮ ਹੋਣ ਦੀ ਗੁਆਹੀ ਦੇਵੇਗਾ। ਉਸ ਦੀ ਆਪਣੀ ਬੇਨਤੀ ਤੇ ਹੀ ਇਸ ਜੀਵਨ ਵਿਚ ਵੀ ਉਸਦਾ ਨਾਂ ਨਹੀਂ ਬਦਲਿਆ ਗਿਆਂ। ਉਸਦੀ ਦੂਸਰੀ ਬੇਨਤੀ ਤੇ ਉਸਦੇ ਪਿਛਲੇ ਜਨਮ ਦੇ ਕਪੜੇ ਵੀ ਜਾਇਆ ਨਹੀਂ ਕੀਤੇ ਗਏ। ਜਦੋਂ ਉਸਨੇ ਕਿਹਾ, "ਉਹ ਉਸ ਉਮਰ ਵਿਚ ਆਉਣ ਬਾਅਦ ਹੀ ਉਨ੍ਹਾਂ ਨੂੰ ਪਹਿਨੇਗਾ" ਤਾਂ ਉਸਦਾ ਉਨ੍ਹਾਂ ਕਪੜਿਆਂ ਨਾਲ ਮੋਹ ਲਗਦਾ ਹੈ।

ਰਾਮ ਪ੍ਰਤਾਪ ਦੀ ਆਤਮਾ ਦੀ ਕਈ ਵਾਰ ਪਰਵਾਰਕ ਮਾਮਲਿਆਂ ਵਿਚ ਵੀ ਸਲਾਹ ਲਈ ਗਈ। ਉਸਦੀ ਭੈਣ ਦੀ ਕੁੜਮਾਈ ਉਸਦਾ ਵਿਆਹ ਕਰਨ ਵਾਸਤੇ ਇਕ ਮੁੰਡੇ ਨਾਲ ਕੀਤੀ ਗਈ। ਜਦੋਂ ਉਸਨੇ ਭਰਾ ਦੀ ਆਤਮਾ ਕੋਲੋਂ ਇਸ ਵਰ ਦੀ ਪ੍ਰਵਾਨਗੀ ਤੇ ਇਸ ਦੇ ਚੰਗਾ ਹੋਣ ਬਾਰੇ ਪੁੱਛਿਆ ਤਾਂ ਉਸਨੇ ਸਪਸ਼ਟ ਤੌਰ ਤੇ ਇਸ ਮੰਗਣੀ ਨੂੰ ਅਪ੍ਰਵਾਨ ਕਰ ਦਿੱਤਾ ਅਤੇ ਫਿਰ ਮੰਗਣੀ ਤੋੜ ਦਿੱਤੀ ਗਈ।

ਡਾਕਟਰ ਬਲਬੀਰ ਸਿੰਘ ਜਿਹੜਾ ਕਿੱਤੇ ਵਜੋਂ ਹਿੰਦੂ ਕਾਲਜ ਦਿੱਲੀ ਵਿੱਚ ਫਿਲਾਸਫੀ ਦਾ ਪ੍ਰੋਫੈਸਰ ਹੈ, ਸੁਭਾਅ ਵਲੋਂ ਬੜਾ ਪੜਤਾਲੀਆ ਤੇ ਵਿਚਾਰ ਸ਼ੀਲ ਹੈ। ਉਹ ਪੜਤਾਲ ਬਿਨਾ ਤੇ ਉਸਦੇ ਪਿਛੇ ਤਾਰਕਿਕ ਆਧਾਰ ਬਿਨਾਂ ਕਿਸੇ ਸੱਚ ਨੂੰ ਪ੍ਰਵਾਨ ਨਹੀਂ ਕਰਦਾ। ਜਿੱਥੋਂ ਤੱਕ ਪੁਨਰ-ਜਨਮ ਦਾ ਮਾਮਲਾ ਸੰਬੰਧ ਰੱਖਦਾ ਹੈ, ਉਹ ਆਪਣੇ ਸਰੋਤਿਆਂ ਨੂੰ ਆਪਣੀਆਂ ਸੰਵੇਦਨ ਸ਼ੀਲ ਦਲੀਲਾਂ ਅਤੇ ਨਾਟਕੀ ਬਿਆਨਾਂ ਦੀ ਲੜੀ ਰਾਹੀਂ ਜੋ ਸੰਬੰਧ ਉਸ ਆਪਣੇ ਗੁਜ਼ਰ ਚੁੱਕੇ ਪੁਤਰ ਦੀ ਆਤਮਾ ਨਾਲ ਰੱਖੇ, ਮਨਾ ਸਕਦਾ ਹੈ। ਉਸ ਦੇ ਆਪਣੇ ਪਰਵਾਰ ਨਾਲ ਸੰਬੰਧਤ ਇਸ ਅਸਾਧਾਰਨ ਘਟਨਾ ਨੇ ਉਸਦੇ ਭੌਤਕ ਤੱਤਾਂ ਤੇ ਉਸਦੇ ਗਹਿਰੇ ਗਿਆਨ ਬਾਰੇ ਖੋਜ ਕਰਨ ਦੀ ਰੁਚੀ ਉਭਾਰ ਦਿੱਤੀ।

ਉਸਨੇ ਪੁਨਰ ਜਨਮ ਦੀ ਇਹ ਕਹਾਣੀ ਦਿੱਲੀ ਫਿਜੀਕਲ ਰਿਸਰਚ ਸੁਸਾਇਟੀ ਦੇ, ਜਿਸਦੀ ਉਸਨੇ ਪ੍ਰਧਾਨ ਹੋਣ ਕਾਰਨ ਪ੍ਰਧਾਨਗੀ ਕੀਤੀ, ਮਿਲਣ-ਭਾਸ਼ਨਾਂ ਵਿਚ ਵੀ ਸੁਣਾਈ। ਉਸ ਕੋਲ ਬਹੁਤ ਸਾਰੇ ਦੁਖੀ ਲੋਕਾਂ ਦੇ ਮਾਮਲੇ ਵਿਛੜੀ ਆਤਮਾ ਨਾਲ ਸੰਬੰਧ ਜੋੜਨ ਬਾਰੇ ਆਏ। ਹੁਣੇ ਹੀ ਚੰਡੀਗੜ੍ਹ ਤੋਂ ਇਕ ਜੁਆਨ ਪੁਰਸ਼ ਕਿਸੇ ਖ਼ਾਸ ਸਮਸਿਆ ਲਈ, ਆਪਣੀ ਮਾਂ ਨਾਲ ਉਸ ਕੋਲ ਆਇਆ। ਉਸਦੀ ਪਹਿਲੀ ਘਰ ਵਾਲੀ ਨੇ ਆਤਮ ਹੱਤਿਆ ਕੀਤੀ ਸੀ। ਦੂਜੀ ਆਪਣੇ ਘਰ ਵਾਲੇ ਤੇ ਸੱਸ ਲਈ ਤਾਨਾ ਸ਼ਾਹ ਸਾਬਤ ਹੋਈ। ਮਰੀ ਹੋਈ ਘਰ ਵਾਲੀ ਆਪਣੇ ਪਤੀ ਨੂੰ ਸੁਪਨੇ ਵਿਚ ਲਗਾ-ਤਾਰ ਸਤਾਉਂਦੀ ਹੈ। ਡਾਕਟਰ ਬਲਬੀਰ ਸਿੰਘ ਨੇ ਉਸ ਨਾਲ ਇਕ ਜ਼ਾਹਰਾ ਗੱਲ ਬਾਤ ਕੀਤੀ। ਜਿਵੇਂ ਹੀ ਉਹ ਗੱਲਬਾਤ ਕਰਕੇ ਤੁਰਨ ਲਈ ਉਠੇ, ਅਚਾ-ਨਕ ਮਾਂ ਡਿੱਗ ਪਈ ਅਤੇ ਉਸਨੂੰ ਹੋਲ ਪੈ ਗਿਆ। ਪਹਿਲੀ ਮਰੀ ਪਤਨੀ ਦੇ ਉਸ ਵਿਚ ਪ੍ਰਵੇਸ਼ ਕਰਨ ਕਰੇ ਕੇ ਉਹ, ਉਸ ਦੀ ਦੁਖ ਪਹੁੰਚਾਉਣ ਵਾਲੀ ਦੂਜੀ ਪਤਨੀ ਬਾਰੇ, ਆਪਣੀ ਪੀੜਾ ਬਾਰੇ ਬੋਲੀ। ਇਸ ਰੂਹ ਨੇ ਦੱਸਿਆ ਕਿ ਆਤਮ ਹੱਤਿਆ ਉਸ਼ਨੇ ਆਪਣੇ ਆਪ ਨਹੀਂ ਸੀ ਕੀਤੀ ਸਗੋਂ ਕਿਸੇ ਦੁਰ-ਆਤਮਾ ਦੇ ਅਸਰ ਹੇਠ ਕੀਤੀ ਸੀ। ਹੁਣ ਇਹ ਇਕ ਜਿੱਤ ਦੀ ਗੱਲ ਹੈ ਕਿ ਮੋਈ ਹੋਈ, ਉਸਦੀ ਪਤਨੀ, ਆਪਣੀ ਸੱਸ ਦੇ ਸੁਰ-ਤੰਤੂ ਰਾਹੀਂ ਬੋਲਦੀ ਹੈ।

—ਹਿੰਦੁਸਤਾਨ ਟਾਈਮਜ਼ 23 ਫਰਵਰੀ 1987

—ਅਨੁਵਾਦ : ਤਾਰਾ ਸਿੰਘ ਅਨਜਾਣ



# ਸਾ ਸੇਵਾ ਕੀਤੀ ਸਫਲ ਹੈ

—ਅਮਰਜੀਤ ਕੌਰ
ਸ਼ਹੀਦ ਬਿਸ਼ਨ ਸਿੰਘ
ਮੈਮੋਰਿਅਲ ਸਕੂਲ, ਦਿੱਲੀ

ਇਤਿਹਾਸ ਦੇ ਪੰਨੇ ਪਲਟਨ ਤੇ ਸਪਸ਼ਟ ਹੁੰਦਾ ਹੈ ਕਿ ਹਰ ਜੁਗ ਵਿਚ ਹਰ ਸਮੇਂ ਅਨੇਕਾਂ ਹੀ ਐਸੀਆਂ ਸਖਸ਼ੀਅਤਾਂ ਹਨ, ਜਿਹੜੀਆਂ ਆਪਣੇ ਤਨ ਮਨ ਧਨ ਨਾਲ ਸੇਵਾ ਕਰਕੇ ਇਕ ਆਦਰਸ਼ ਚਾਨਣ ਮੁਨਾਰਾ ਬਣਦੀਆਂ ਹਨ। ਸ਼੍ਰਵਨ ਕੁਮਾਰ ਦੇ ਨਾਮ ਤੋਂ ਕੌਣ ਜਾਣੂ ਨਹੀਂ, ਲਖਸ਼ਮਣ ਦੀ ਸੇਵਾ ਕਿਦੇ ਕੋਲੋਂ ਲੁਕੀ ਹੈ, ਰਜਨੀ ਦੀ ਆਪਣੇ ਕੋਹੜੀ ਪਤੀ ਦੀ ਸੇਵਾ ਤੋਂ ਕੌਣ ਪਰਿਚਿਤ ਨਹੀਂ ? ਮਾਂ ਆਪਣੇ ਬੱਚੇ ਦੀ ਹਰ ਪ੍ਰਕਾਰ ਨਾਲ ਸੇਵਾ ਕਰਦੀ ਹੈ। ਆਪਣੇ ਆਪ ਤੇ ਆਏ ਹਰ ਪ੍ਰਕਾਰ ਦੇ ਕਸ਼ਟਾਂ ਨੂੰ ਸਹਾਰ ਕੇ ਵੀ ਆਪਣੇ ਬਾਲਕ ਨੂੰ ਤੱਤੀ ਵਾ ਤੱਕ ਨਹੀਂ ਲਗਣ ਦਿੰਦੀ। ਨਰਸਾਂ, ਡਾਕਟਰ ਆਪਣੇ ਮਰੀਜ਼ ਨੂੰ ਸੇਵਾ ਨਾਲ ਹੀ ਠੀਕ ਕਰ ਲੈਂਦੇ ਹਨ। ਲੋਕ ਸਾਧਾਂ ਸੰਤਾਂ ਦੀ ਸੇਵਾ ਕਰਦੇ ਹਨ, ਕਿ ਉਹ ਆਪਣਾ ਲੋਕ ਪ੍ਰਲੋਕ ਸੁਧਾਰ ਸਕਣ। ਤੇ ਸਿਖ - ਆਪਣੇ ਪਿਆਰੇ ਸਤਿਗੁਰੂ ਦੀ ਸੇਵਾ ਕਰਦਾ ਹੈ, ਤਾਂ ਕਿ ਉਹ "ਲੱਖ ਖੁਸ਼ੀਆਂ ਪਾਤਸ਼ਾਹੀਆਂ" ਦਾ ਪਾਤਰ ਬਣ ਸਕੇ, ਪਰ ਬੜੇ ਭਾਗਸ਼ਾਲੀ ਹਨ ਉਹ, ਜਿਨ੍ਹਾਂ ਨੂੰ ਇਹ ਸੇਵਾ ਕਰਨ ਦਾ ਸੁਭਾਗ ਪ੍ਰਾਪਤ ਹੁੰਦਾ ਹੈ। ਇਹ ਅਵਸਰ ਪ੍ਰਾਪਤ ਕਰਨਾ ਇਤਨਾ ਸਹਿਜ ਨਹੀਂ। ਜਿਨ੍ਹਾਂ ਨੂੰ ਇਹ ਅਵਸਰ ਮਿਲਦਾ ਹੈ, ਉਹ ਆਪਣੇ ਗੁਰੂ ਪਿਆਰੇ ਪ੍ਰੀਤਮ ਦੀ ਸੇਵਾ ਕਰਕੇ ਜਨਮ-ਜਨਮਾਂਤ੍ਰਾਂ ਦੀ ਮੈਲ ਧੋ ਲੈਂਦੇ ਹਨ। ਸਤਿਗੁਰੂ ਉਨ੍ਹਾਂ ਦੀ ਸੇਵਾ ਘਾਲ ਨੂੰ ਪ੍ਰਵਾਨ ਕਰ ਲੈਂਦੇ ਹਨ ਤੇ ਉਨ੍ਹਾਂ ਦੇ ਜਨਮ-ਜਨਮਾਂਤ੍ਰਾਂ ਦੇ ਕਸ਼ਟ, ਪਾਪ, ਨਸ਼ਟ ਕਰਕੇ ਆਪਣੇ ਚਰਣੀ ਲਾ ਲੈਂਦੇ ਹਨ :-

(ਗਾਉੜੀ ਦੀ ਵਾਰ ਮ: ੫)

ਸਾ ਸੇਵਾ ਕੀਤੀ ਸਫਲ ਹੈ,
ਜਿਤ ਸਤਿਗੁਰੂ ਕਾ ਮਨ ਮੰਨੇ ॥
ਜਾ ਸਤਿਗੁਰੂ ਕਾ ਮਨ ਮੰਨਿਆ ਤਾਂ ਪਾਪ ਕਸੰਮਲ ਭੰਨੇ ॥
ਉਪਦੇਸ਼ ਜਿ ਦਿਤਾ ਸਤਿਗੁਰੂ ਸੋ ਸੁਣਿਆ ਸਿਖੀ ਕੰਨੇ ॥
ਜਿਨ ਸਤਿਗੁਰ ਕਾ ਭਾਣਾ ਮੰਨਿਆ, ਤਿਨ ਚੜੀ ਚਵਗਣਿ ਵੰਨੇ ॥
ਇਹ ਚਾਲ ਨਿਰਾਲੀ ਗੁਰਮੁਖੀ ਗੁਰ ਦੀਖਿਆ ਸੁਣਿ ਮਨੁ ਭਿੰਨੇ ॥"

ਸੇਵਾ ਇਕ ਪ੍ਰਕਾਰ ਨਾਲ ਨਹੀਂ, ਸਗੋਂ ਆਪਣੇ ਪਿਆਰੇ ਸਤਿਗੁਰੂ ਜੀ ਦੀ ਸੇਵਾ ਅਨੇਕ ਤਰ੍ਹਾਂ ਨਾਲ ਹੋ ਸਕਦੀ ਹੈ। ਆਪਣਾ ਜੀਵਨ ਸਤਿਗੁਰੂ ਦੀ ਸੇਵਾ ਵਿਚ, ਆਪਣੇ ਪ੍ਰਾਣ, ਆਪਣਾ ਮਨ. ਸਭ ਆਪਣੇ ਪ੍ਰੀਤਮ ਦੇ ਚਰਨਾਂ ਵਿਚ ਹਾਜ਼ਿਰ। ਆਪਣਾ ਅਭਿਮਾਨ ਤਿਆਗ ਕੇ, ਜਲ ਦੀ ਸੇਵਾ ਕਰਨੀ, ਪੱਖੇ ਨਾਲ ਹਵਾ

ਹਰ ਕੀ ਸੇਵਾ ਸਤਿਗੁਰ ਪੂਜਾ

ਕਰਕੇ ਅਨੇਕ ਵਾਰੀ ਬਲਿਹਾਰੀ ਹੋਣਾ। ਦਾਸੀ ਹੋਕੇ ਆਪਣੇ ਪ੍ਰੀਤਮ ਲਈ ਪਾਣੀ ਭਰਨਾ, ਅਭਿਮਾਨ ਤਿਆਗ ਕੇ ਆਪਣੇ ਪਿਆਰੇ ਨੂੰ ਨਿਮਖ-ਨਿਮਖ ਅਰਾ-ਧਨਾ। ਦਿਨ ਰਾਤ ਸੇਵਾ ਲਈ ਤੱਤਪਰ ਰਹਿਣਾ।

ਭਾਈ ਗੁਰਦਾਸ ਜੀ ਫੁਰਮਾਂਦੇ ਹਨ :-

ਪੈਰੀ ਪੈ ਪਾਖਾਕ ਹੋਇ, ਛਡਿ ਮਣੀ ਮਨੂਰੀ ॥
ਪਾਣੀ ਪਖਾ ਪੀਹਣਾ ਨਿਤ ਕਰੈ ਮਜੂਰੀ ॥
ਫੂਪੜ ਝਾੜਿ ਵਿਛਾਇਦਾ, ਚੂਲਿ ਝੋਕ ਨ ਝੂਰੀ ॥

ਸਾਧ ਸੰਗਤ ਲਈ ਪਾਣੀ ਭਰਨਾ, ਪੱਖਾ ਝਲਣਾ, ਦਾਣੇ ਪੀਹਣੇ, ਦਰੀਆਂ ਆਦਿ ਝਾੜਕੇ ਵਛਾਣੀਆਂ ਸੇਵਾ ਹੀ ਹੈ। ਗੁਰਸਿਖ ਦੀ ਸੇਵਾ ਵਿਚ ਲਗਕੇ ਆਪਣਾ ਜਨਮੁ ਸੰਵਾਰ ਲੈਂਦੇ ਹਨ। ਭਾਈ ਗੁਰਦਾਸ ਜੀ ਵਾਰ ੨੦ ਪਾਉੜੀ ੧੦ ਵਿਚ ਫਰਮਾਉਂਦੇ ਹਨ :

ਗੁਰਸਿਖਾ ਗੁਰਸਿਖ ਸੇਵਾ ਲਾਇਆ ॥
ਸਾਧ ਸੰਗਤਿ ਕਰਿ ਸੇਵਾ, ਸੁਖ ਫਲ ਪਾਇਆ ॥
ਤਪੜ ਝਾੜਿ ਵਿਛਾਇ, ਧੂੜੀ ਨਾਇਆ ॥
ਕੋਰੇ ਮਟ ਅਣਾਇ, ਨੀਰੁ ਭਰਾਇਆ ॥
ਆਣਿ ਮਹਾ ਪ੍ਰਸਾਦ ਵੰਡਿ ਖਵਾਇਆ।

ਸਾਧ ਸੰਗਤ ਦੀ ਸੇਵਾ ਕਰਕੇ ਸੁਖ ਤੇ ਆਨੰਦ ਪ੍ਰਾਪਤ ਹੁੰਦਾ ਹੈ। ਸਤਿਗੁਰੂ ਜੀ ਦੀਆਂ ਅਪਾਰ ਖੁਸੀਆਂ ਮਿਲਦੀਆਂ ਹਨ। ਸਾਧ ਸੰਗਤ ਲਈ ਪਾਣੀ ਭਰਨਾ ਇੰਦਰ ਪੁਰੀ ਦੇ ਲਖ ਰਾਜਾਂ ਤੋਂ ਉੱਤਮ ਹੈ। ਸਾਧ ਸੰਗਤ ਲਈ ਅਨਾਜ ਪੀਹਣ ਦਾ ਮਹਾਤਮ ਵੀ ਕੋਈ ਘੱਟ ਨਹੀ।

(ਵਾਰ ੧੪ ਪਾਉੜੀ ੧੯ ਵਿਚ)

ਇੰਦ੍ਰ ਪੁਰੀ ਲਖ ਰਾਜ ਨੀਰ ਭਰਾਵਣੀ ॥
ਲਖ ਸੁਰਗ ਸਿਰਤਾਜ ਗਲਾ ਪੀਹਾਵਣੀ ॥

ਭਾਈ ਗੁਰਦਾਸ ਜੀ ਨੇ ਆਪਣੇ ਕਬਿੱਤ ਵਿਚ ਬੜੇ ਸੁੰਦਰ ਢੰਗ ਨਾਲ ਸਪਸ਼ਟ ਕੀਤਾ ਹੈ, ਕਿ ਗੁਰ-ਸਿਖ ਨੂੰ ਇਸ਼ਨਾਨ ਕਰਨ ਦਾ, ਜਲ ਛਕਾਨ ਦਾ, ਪ੍ਰਸਾਦਾ ਛਕਾਣ ਦਾ ਫਲ ਅਸ੍ਵਮੇਧ ਜਗ ਕਰਨ ਦੇ ਬਰਾਬਰ ਹੈ।

ਪੰਚ ਬਾਰ ਗੰਗ ਜਾਇ, ਬਾਰ ਪੰਚ ਪ੍ਰਾਗ ਨਾਇ
ਤੈਸਾ ਪੁੰਨ ਏਕ ਗੁਰਸਿਖ ਕਉ ਨਵਾਏ ਕਾ।
ਸਿਖ ਕਉ ਪਿਲਾਏ ਪਾਨੀ ਭਾਉ ਕਰਿ ਕੁਰਖੇਤ
ਅਸ੍ਵਮੇਧ ਜਗ ਫਲ ਸਿਖ ਕਉ ਜਿਵਾਏ ਕਾ।

ਸ੍ਰੀ ਸਤਿਗੁਰੂ ਅਮਰਦਾਸ ਜੀ ਸਿਖਿਆ ਦਿੰਦੇ ਹਨ, ਕਿ ਹੇ ਮਨੁਖ ਜੇਕਰ ਤੂੰ ਹੋਰ ਕਿਸੇ ਕਿਸਮ ਦੀ ਵੀ ਸੇਵਾ ਕਰੇਂਗਾ ਤਾਂ ਉਹ ਵਿਅਰਥ ਹੈ, ਉਸਦਾ ਕੋਈ ਲਾਭ ਨਹੀਂ, ਸਿਰਫ ਆਪਣੇ ਪਿਆਰੇ ਸਤਿਗੁਰੂ ਜੀ ਦੀ ਸੇਵਾ ਕਰਨੀ ਚਾਹੀਦੀ ਹੈ। ਉਨ੍ਹਾਂ ਦੀ ਸੇਵਾ ਕਰਕੇ ਮਨ ਇਛੇ ਫਲ ਦੀ ਪ੍ਰਾਪਤੀ ਹੁੰਦੀ ਹੈ। ਆਪ ਜੀ ਫਰਮਾਉਂਦੇ ਹਨ :

ਗੂਜਰੀ ਮਹਲਾ ੩

ਹਰਿ ਕੀ ਤੁਮ ਸੇਵਾ ਕਰਹੁ, ਦੂਜੀ ਸੇਵਾ ਕਰਹੁ
ਨ ਕੋਈ ਜੀ।
ਹਰਿ ਕੀ ਸੇਵਾ ਤੇ ਮਨਹੁ ਚਿੰਦਿਆ ਫਲੁ ਪਾਈਐ
ਦੂਜੀ ਸੇਵਾ ਜਨਮੁ ਬਿਰਥਾ ਜਾਇ ਜੀ।

ਸ੍ਰੀ ਗੁਰੂ ਅਰਜਨ ਦੇਵ ਜੀ ਮਨੁਖ ਨੂੰ ਪ੍ਰੇਰਣਾ ਦਿੰਦੇ ਹਨ ਕਿ ਹੇ ਮਨੁਖ ਤੇਰੇ ਨਾਲ ਹਮੇਸ਼ਾਂ ਕਾਲ ਦਾ ਵਾਸਾ ਹੈ। ਇਸ ਲਈ ਤੁਸੀਂ ਸਾਧਾਂ ਦੀ, ਸੰਤਾਂ ਦੀ ਸੇਵਾ ਕਰੋ, ਤੇ ਜਮ੍ਹਾਂ ਦੀ ਫਾਹੀ ਤੋਂ ਬਚੋ।

(ਰਾਗ ਗਾਉੜੀ ਮਹਲਾ ੫)

ਸੇਵਤ ਸੇਵਤ ਸਦਾ ਸੇਵਿ, ਤੇਰੈ ਸੰਗਿ ਬਸਤ ਹੈ ਕਾਲ ॥
ਕਰਿ ਸੇਵਾ ਤੂੰ ਸਾਧ ਕੀ ਹੋ ਕਾਟੀਐ ਜਮ ਜਾਲੁ ॥

ਸੇਵਾ ਕਰਨ ਦਾ ਅਵਸਰ ਬੜੇ ਭਾਗਾਂ ਨਾਲ, ਸਤਿਗੁਰੂ ਜੀ ਦੀ ਕ੍ਰਿਪਾ ਨਾਲ ਹੀ ਮਿਲਦਾ ਹੈ

ਜਾਕੈ ਮਸਤਕਿ ਭਾਗ ਸੇ ਸੇਵਾ ਲਾਇਆ
ਤਾਕੀ ਪੂਰਨ ਆਸ, ਜਿਨ ਸਾਧ ਸੰਗ ਪਾਇਆ।

ਸੇਵਾ ਕਰਕੇ ਮਨ ਨੂੰ ਸ਼ਾਂਤੀ ਮਿਲਦੀ ਹੈ, ਇੱਛਾ ਪੂਰਨ ਹੋ ਜਾਂਦੀਆਂ ਹਨ। ਫਾਹੀ ਦੇ ਫੰਧੇ ਕੱਟੇ ਜਾਂਦੇ ਹਨ, ਆਸ਼ਾਂ ਤ੍ਰਿਪਤ ਹੋ ਜਾਂਦੀ ਹੈ, ਸੰਤੋਖ ਦੀ ਪ੍ਰਾਪਤੀ

ਹੋ ਜਾਂਦੀ ਹੈ, ਤਨ ਮਨ ਸ਼ੀਤਲ ਹੋ ਜਾਂਦੇ ਹਨ, ਸਭ ਤਰ੍ਹਾਂ ਦੇ ਬੰਧਨ ਟੁਟ ਜਾਂਦੇ ਹਨ, ਦੁਰਮਤਿ ਮਿਟ ਜਾਂਦੀ ਹੈ, ਹਉਮੈ ਖਤਮ ਹੋ ਜਾਂਦੀ ਹੈ, ਆਵਾਗਮਨ ਦੇ ਚੱਕਰ ਮਿਟ ਜਾਂਦੇ ਹਨ। ਸੇਵਕ ਆਪ ਤਾਂ ਇਸ ਭਵਸਾਗਰ ਤੋਂ ਤਰ ਜਾਂਦੇ ਹਨ ਤੇ ਨਾਲ ਹੀ ਆਪਣੇ ਕੁਟੰਬ ਨੂੰ ਵੀ ਤਾਰ ਲੈਂਦੇ ਹਨ।

ਹਰਿ ਕੀ ਟਹਲ ਕਮਾਵਣੀ, ਜਪੀਐ ਪ੍ਰਭ ਕਾ ਨਾਮ।
ਗੁਰ ਪੂਰੇ ਤੇ ਪਾਇਆ, ਨਾਨਕ ਸੁਖ ਬਿਸ੍ਰਾਮ ॥

ਹਥ ਓਹੀ ਸਫਲ ਹਨ, ਜਿਹੜੇ ਸਾਧ ਸੰਗਤ ਲਈ ਪਾਣੀ ਭਰਦੇ ਹਨ, ਪੱਖਾ ਝਲਦੇ ਹਨ, ਅਨਾਜ ਪੀਂਹਦੇ ਹਨ, ਪੈਰ ਧੋਕੇ ਚਰਨਾਮ੍ਰਿਤ ਪੀਂਦੇ ਹਨ, ਗੁਰਬਾਣੀ ਦੀਆਂ ਪੋਥੀਆਂ ਲਿਖਦੇ ਹਨ, ਤਾਲ ਮ੍ਰਿਦੰਗ ਰਬਾਬ ਵਜਾਕੇ ਸਾਧ ਸੰਗਤ ਦੀ ਸੇਵਾ ਕਰਦੇ ਹਨ, ਕਿਰਤ ਕਰਕੇ ਭਲਾ ਮੰਨਦੇ ਹਨ, ਦੂਸਰੇ ਦੇ ਧੰਨ ਨੂੰ ਹੱਥ ਨਹੀਂ ਲਾਂਦੇ। ਆਪਾ ਗੰਵਾ ਕੇ ਵੀ ਜਤਾਂਦੇ ਨਹੀਂ। ਪੈਰ ਉਹ ਸਫਲ ਹਨ, ਜਿਹੜੇ ਗੁਰੂ ਦੇ ਮਾਰਗ ਤੇ ਚਲਦੇ ਹਨ। ਗੁਰਦੁਆਰੇ ਜਾਕੇ ਸਾਧ ਸੰਗਤ ਵਿਚ ਜਾਕੇ ਬਹਿੰਦੇ ਹਨ, ਜੋ ਪਰਉਪਕਾਰ ਕਰਨ ਲਈ ਭੱਜ ਪੈਂਦੇ ਹਨ ਤੇ ਇਸਦੇ ਵਿਪਰੀਤ ਭਾਈ ਗੁਰਦਾਸ ਜੀ ਵਾਰ ੨੭ਵੀਂ ਪਉੜੀ ੧੦ ਵਿਚ ਧ੍ਰਿਗ ਧ੍ਰਿਗ ਕਰਦੇ ਹਨ ;-

ਧ੍ਰਿਗ ਧ੍ਰਿਗ ਜੋ ਗੁਰ ਨਾ ਨਿਵੈਂ, ਗੁਰ ਲਗੈ ਨ ਚਰਣੀ
ਧ੍ਰਿਗ ਲੋਇਣ ਗੁਰ ਦਰਸ ਵਿਣ, ਵੇਖੈ ਪਰ ਤਰਣੀ
ਧ੍ਰਿਗ ਸਰਵਣਿ ਉਪਦੇਸ ਵਿਣ, ਸੁਣਿ ਸੁਰਤਿ ਨ ਧਰਣੀ
ਧ੍ਰਿਗ ਜਿਹਬਾ ਗੁਰੂ ਸ਼ਬਦ ਵਿਣ, ਹੋਰ ਮੰਤ੍ਰ ਸਿਮਰਣੀ
ਵਿਣ ਸੇਵਾ ਧ੍ਰਿਗ ਹਥ ਪੈਰ, ਹੋਰ ਨਿਹਫਲ ਕਰਣੀ
ਪੀਰ ਮੁਰੀਦਾ ਪਿਰਹੜੀ, ਸੁਖ ਸਤਿਗੁਰ ਸ਼ਰਣੀ।

ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਸਿਖਾਂ ਸਾਧਾਂ ਦੀ ਸੇਵਾ ਕਰਨ ਦਾ ਬਚਪਨ ਤੋਂ ਹੀ ਸ਼ੌਕ ਸੀ। ਇਸੇ ਲਈ ਉਨ੍ਹਾਂ ਨੇ ਪ੍ਰਸ਼ਾਦਾ ਛਕਾ ਕੇ, ਆਪਣੀ ਮਾਇਆ ਸਫਲ ਕੀਤੀ। ਬੇਬੇ ਨਾਨਕੀ ਆਪਣੇ ਪਿਆਰੇ ਵੀਰ ਨੂੰ ਅਕਾਲ ਪੁਰਖ ਸਮਝਦੀ ਸੀ। ਇਸ ਲਈ ਉਨ੍ਹਾਂ ਦੀ ਸੇਵਾ ਕਰਕੇ ਆਪਣੇ ਧੰਨ ਭਾਗ ਸਮਝਦੀ।

ਸ੍ਰੀ ਗੁਰੂ ਅਮਰਦਾਸ ਜੀ ਨੇ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸੇਵਾ ਜਲ ਦੀਆਂ ਗਾਗਰਾਂ ਢੋ-ਢੋ ਕੇ ਬਾਰਾਂ ਸਾਲ ਕੀਤੀ। ਸ੍ਰੀ ਗੁਰੂ ਰਾਮਦਾਸ ਜੀ ਸ੍ਰੀ ਗੁਰੂ ਅਮਰਦਾਸ ਜੀ ਦੇ ਲੰਗਰ ਵਿਚ ਸੇਵਕ ਬਣ ਕੇ ਸੇਵਾ ਕਰਦੇ ਰਹੇ। ਬੀਬੀ ਭਾਨੀ ਜੀ ਸੇਵਾ ਦੀ ਪ੍ਰਤੱਖ ਮੂਰਤ ਸਨ। ਜਦੋਂ ਤੋਂ ਹੋਸ਼ ਸੰਭਾਲੀ, ਆਪਣੇ ਪਿਤਾ ਸ੍ਰੀ ਗੁਰੂ ਅਮਰਦਾਸ ਜੀ ਦੀ ਸੇਵਾ ਕਰਨ ਲਗ ਪਏ। ਸਭ ਨੂੰ ਪਤਾ ਹੈ, ਕਿ ਕਿਵੇਂ ਪਾਵੇ ਦੀ ਚੌਂਕੀ ਹੇਠਾਂ ਪਾਵੇ ਦੀ ਥਾਂ ਆਪਣਾ ਪੈਰ ਰੱਖ ਦਿੱਤਾ ਸੀ। ਖੂਨ ਦੀ ਧਾਰ ਵਗ ਪਈ, ਪਰ ਉਫ਼ ਨਾ ਕੀਤਾ। ਆਪਣੇ ਪਿਆਰੇ ਪਿਤਾ ਸਤਿਗੁਰੂ ਪਾਸੋਂ ਸੇਵਾ ਕਰਕੇ ਖੁਸ਼ੀਆਂ ਦੇ ਭੰਡਾਰੇ ਪ੍ਰਾਪਤ ਕਰ ਲਏ। ਸ੍ਰੀ ਗੁਰੂ ਅਰਜਨ ਦੇਵ ਜੀ ਵੇਲੇ ਭਾਈ ਮੰਝ ਸੇਵਾ ਦਾ ਇਕ ਆਦਰਸ਼ ਸਿਖ ਬਣੇ। ਆਪਣੇ ਸ਼ਰੀਰ ਦੀ ਰਤਾ ਵੀ ਪਰਵਾਹ ਨਾ ਕੀਤੀ, ਲੰਗਰ ਲਈ ਲੱਕੜੀਆਂ ਦੀ ਪੰਡ ਦੀ ਜਿਆਦਾ ਚਿੰਤਾ ਸੀ ਉਸਨੂੰ ਕਿਉਂਕਿ

ਨਿਮਖ-ਨਿਮਖ ਏਹੀ ਆਰਾਧਉ ॥
ਦਿਨਸ ਰੈਣਿ ਏਹ ਸੇਵਾ ਸਾਧਉ।
ਭਏ ਕ੍ਰਿਪਾਲ ਗੁਪਾਲ ਗੋਬਿੰਦ ॥
ਸਾਧ.ਸੰਗਿ ਨਾਨਕ ਬਖਸ਼ਿੰਦ।

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਵੇਲੇ ਕਾਬਲ ਤੋਂ ਇਕ ਬੀਬੀ ਸਰੋਵਰ ਦੀ ਕਾਰ ਸੇਵਾ ਕਰਨ ਲਈ ਰੋਜ਼ ਆਉਂਦੀ, ਇਕ ਹੱਥ ਨਾਲ ਆਪਣੇ ਸਵਾ ਸਾਲ ਦੇ ਬੱਚੇ ਦੇ ਪੰਘੂੜੇ ਨੂੰ ਹਿਲਾ ਲੈਂਦੀ, ਤਾਂ ਕਿ ਉਹ ਰੋਵੇ ਨਾ। ਤੇ ਸਾਰਾ ਦਿਨ ਅਣਥਕ ਸੇਵਾ ਕਰਕੇ ਵਾਪਸ ਕਾਬਲ ਪਹੁੰਚ ਜਾਂਦੀ ਸੀ। ਭਾਈ ਘਨਈਆ ਨੂੰ ਸੇਵਾ ਕਰਦਿਆਂ ਕਰਦਿਆਂ ਸਭ ਵਿਚ ਹੀ ਅਕਾਲ-ਪੁਰਖ ਦੇ ਦਰਸ਼ਨ ਹੁੰਦੇ ਸਨ। ਸ੍ਰੀ ਮਾਨ ਬਾਬਾ ਜ਼ਮੀਤ ਸਿੰਘ ਜੀ ਗਿੱਲ ਨੂੰ ਮਸਤਾਨਿਆਂ ਦੀ ਸੇਵਾ ਕਰਨ ਦਾ ਬੜਾ ਸ਼ੌਕ

ਸੀ। ਸੰਤ ਕੇਸਰ ਸਿੰਘ ਜੀ ਚਵਿੰਡੇ ਵਾਲੇ ਲੰਗਰ ਦਾ ਸਾਰਾ ਜਲ ਆਪਣੇ ਹੱਥੀਂ ਢੋਂਦੇ, ਸਭ ਨੂੰ ਆਪਣੇ ਹੱਥੀਂ ਇਸ਼ਨਾਨ ਕਰਾਂਦੇ ਤੇ ਸੇਵਾ ਵਿਚ ਮਸਤ ਹੋ ਕੇ ਸੇਵਾ ਰੂਪ ਹੀ ਹੋ ਜਾਂਦੇ। ਜਿਸ ਕਿਸੇ ਦੇ ਘਰ ਡੇਰਾ ਕਰਦੇ, ਕੋਈ ਨਾ ਕੋਈ ਸੇਵਾ ਲੈ ਲੈਂਦੇ। ਸ. ਗੰਡਾ ਸਿੰਘ ਚੰਦੋਵਾਲ ਦਾ ਨਿਯਮ ਸੀ ਕਿ ਜਦ ਤਕ ਕਿਸੇ ਨਾਮਧਾਰੀ ਨੂੰ ਪ੍ਰਸ਼ਾਦਾ ਨਾ ਛਕਾ ਲੈਣ, ਆਪ ਵੀ ਨਹੀਂ ਸਨ ਛਕਦੇ। ਕਿੰਨਿਆਂ ਕੁ ਦੇ ਨਾਮ ਗਿਣਾ। ਇਤਿਹਾਸ ਦੇ ਪੰਨੇ "ਸੇਵਕਾਂ" ਦੇ ਕਾਰਨਾਮਿਆਂ ਨਾਲ ਭਰਪੂਰ ਹਨ। ਮਾਤਾ ਜੀਵਨ ਕੌਰ ਦੇ ਅੰਦਰ ਸੇਵਾ ਭਾਵ ਏਡਾ ਪ੍ਰਬਲ ਸੀ ਕਿ ਜੇ ਕੋਈ ਸਿਖ ਬਿਮਾਰ ਹੋ ਜਾਂਦਾ ਤਾਂ ਉਸਦਾ ਵਿਸ਼ਟਾ ਤਕ ਆਪਣੇ ਹੱਥਾਂ ਨਾਲ ਸਾਫ ਕਰਦੇ, ਰਤਾ ਭਰ ਵੀ ਗਿਲਾਨੀ ਨਹੀਂ। ਆਪ ਜੀ ਨੇ ਜੋ ਪੰਥ ਦੀ ਸੇਵਾ ਕੀਤੀ ਹੈ ਉਹ ਸੁਨਹਿਰੀ ਅੱਖਰਾਂ ਵਿਚ ਲਿਖਣ ਯੋਗ ਹੈ। ਤੇ ਇਹੋ ਜਿਹੇ ਸੇਵਕਾਂ ਲਈ ਸ੍ਰੀ ਗੁਰੂ ਅਰਜਨ ਦੇਵ ਜੀ ਲਿਖਦੇ ਹਨ :

ਅਪਨੇ ਸੇਵਕ ਕੀ ਆਪੇ ਰਾਖੈ, ਆਪੇ ਨਾਮ ਜਪਾਵੈ ॥
ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ ॥
ਜੋ ਜੋ ਕਹੈ ਠਾਕੁਰ ਪਹਿ ਸੇਵਕ ਤਤਕਾਲ ਹੋਇ ਆਵੈ ॥

ਆਉ ਅਸੀਂ ਅਜ ਸਾਰੇ ਮਿਲਕੇ ਪਰਮ-ਪੂਜਯ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਬੇਨਤੀ ਕਰੀਏ ਕਿ ਸਾਡੇ ਸਿਰਾਂ ਤੇ ਮਿਹਰ ਭਰਿਆ ਹੱਥ ਰੱਖਣ ਤਾਕਿ ਅਸੀਂ ਸਾਰੇ ਆਪਣੇ ਬਜ਼ੁਰਗਾਂ ਦੇ ਪਾਏ ਪੂਰਨਿਆਂ ਤੇ ਚਲਕੇ ਸਤਿਗੁਰੂ ਜੀ ਦੀ ਖੁਸ਼ੀਆਂ ਦੇ ਪਾਤਰ ਬਣੀਏ।

ਪਾਰ ਪਾਨੂੰਆਰੇ ਵਿਚੋ ਰਚਨਾ - ਖਾਸ

ਰਾਵੀ ਪਾਰ ਹੋਣ ਵਾਸਤੇ ਸਤਿ ਪ੍ਰਤਾਪ ਸਿੰਘ ਜੀ ਨੇ ਦੋ ਸਤੀਰੀਆਂ ਦਰਿਆ ਵਿਚ ਭੇਜ ਦਿਤੀਆਂ - ਆਤਮਕ ਸ਼ਕਤੀ ਨਾਲ

ਇਕ ਹਡ-ਬੀਤੀ ਵਾਰਤਾ

# ਬਾਹੁੜੀ ਕਰਨਹਾਰ ਸਤਿਗੁਰੂ

ਸੰਤ ਆਤਮਾ ਸਿੰਘ ਸਨਖਤ੍ਰੀਵੀ
ਅਹੀਆਪੁਰ

ਗਲ ਸੰਮਤ ੨੦੦੪ (੧੯੪੭) ਦੀ ਹੈ, ਜਦੋਂ ਅੰਗ੍ਰੇਜ਼ ਸ਼ਾਸਕ ਦੀ ਕੁਟਲ ਨੀਤੀ ਦੇ ਫਲਸਰੂਪ ਵਿਸ਼ਾਲ ਪੰਜਾਬ ਵਿਚ ਫਿਰਕੂ ਖੂਨੀ ਤੂਫਾਨ ਆਇਆ। ਭਾਵੇਂ ਆਉਨ ਵਾਲੇ ਇਜ ਫਿਰਕੂ ਤੂਫਾਨ ਨਾਲ ਪੰਜਾਬ ਵਿਚ ਵਸਦੇ ਹਿੰਦੂਆਂ ਸਿਖਾਂ ਦੇ ਮਾਲੀ ਨੁਕਸਾਨ ਨੂੰ ਅਨੁਭਵ ਕਰਕੇ ਅੰਤਰਜਾਮੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸ਼ਰਾਅ ਆਮ ਸਭ ਲੋਕਾਂ ਤੇ ਖਾਸ ਕਰਕੇ ਲਾਇਲਪੁਰ ਸਰਗੋਧਾ ਤੇ ਮਿੰਟ ਗੁਮਰੀ ਆਦਿ ਬਾਰਾਂ ਅਰ ਜ਼ਿਲਾ ਸਿਆਲਕੋਟ, ਗੁਜਰਾਂ ਵਾਲੇ ਸ਼ੇਖੂਪੁਰਾ ਤੇ ਲਾਹੌਰ ਆਦਿ ਜ਼ਿਲਿਆਂ ਦੇ ਸਭ ਨਾਮਧਾਰੀ ਪ੍ਰਵਾਰਾਂ ਦੇ ਨਗਰਾਂ ਸ਼ਹਿਰਾਂ ਪਿੰਡਾਂ ਤੇ ਇਲਾਕਿਆਂ ਵਿਚ ਘੋੜਿਆਂ ਤੇ ਕਾਰ ਰਾਹੀਂ ਦੌਰਾ ਕਰਕੇ ਜਾਣੂ ਕਰਵਾਇਆ ਕਿ ਏਥੇ ਫਿਰਕੂ ਚੱਕੀ ਚੱਲਣ ਵਾਲੀ ਹੈ ਜਿਸ ਵਿਚ ਜੋ ਵੀ ਆਇਆ, ਪੀਸਿਆ ਜਾਵੇਗਾ, ਇਸ ਵਾਸਤੇ ਤੁਸੀਂ ਰਾਵੀ ਤੇ ਬਿਆਸ ਦਰਿਆਵਾਂ ਤੋਂ ਪਾਰ ਆਪੋ ਆਪਣੇ ਬੱਚਿਆਂ, ਔਰਤਾਂ ਤੇ ਬ੍ਰਿਧਾਂ ਨੂੰ ਛਡ ਆਵੋ ਅਤੇ ਆਪ ਉਧਰ ਜਾਣ ਵਾਸਤੇ ਤਿਆਰ ਰਹੋ।

ਸਚੇ ਪਾਤਸ਼ਾਹ ਜੀ ਨੇ ਸ਼ੇਰ ਕੋਟ ਤੋਂ ਬਾਠਾਂ ਵਾਲੇ ਨੂੰ ਤੁਰੇ ਜਾਂਦੇ ਰਸਤੇ ਵਿਚ ਮੈਨੂੰ ਵੀ ਹੁਕਮ ਕੀਤਾ, "ਮਹੰਤਾ ਆਪਣਾ ਜੀਆ ਜੰਤ ਲੈ ਕੇ ਵਕਤ ਸਿਰ ਰਾਵੀ ਤੋਂ ਪਾਰ ਹੋ ਜਾ।"

ਅਨਜਾਣਪੁਣੇ ਦੀ ਵਜਾ ਕਰਕੇ ਮੈਂ ਅਰਜ਼ ਕੀਤੀ ਕਿ ਗ਼ਰੀਬ ਨਿਵਾਜ ਪਾਰ ਕਿਥੇ ਜਾਈਏ ਤੇ ਬਚਿਆਂ ਦੇ ਲੰਗਰ ਤੇ ਰਿਹਾਇਸ਼ ਦਾ ਪ੍ਰਬੰਧ ਕਿਥੇ ਕਰਾਂਗਾ, ਮੈਨੂੰ ਕੋਈ ਸਮਝ ਨਹੀਂ ਆਉਂਦੀ। ਵੈਸੇ ਸਥਾਨਕ ਮੁਸਲਮਾਨ ਲੋਕਾਂ ਨਾਲ ਮੇਰਾ ਅਸਰ ਰਸੂਖ ਬਹੁਤ ਹੈ ਤੇ ਉਨ੍ਹਾਂ ਪਾਸੋਂ ਮੈਨੂੰ ਕੋਈ ਡਰ ਖਤਰਾ ਪ੍ਰਤੀਤ ਵੀ ਨਹੀਂ ਹੁੰਦਾ।

ਸ੍ਰੀ ਸਤਿਗੁਰੂ ਜੀ ਨੇ ਫਿਰ ਦੂਸਰੀ ਵਾਰ ਬਚਨ ਕੀਤਾ, ਕਿ ਡੇਰੇ ਵਿਚੋਂ ਨਿਕਲਣ ਦੀ ਤਕਲੀਫ ਤਾਂ ਜ਼ਰੂਰ ਹੋਵੇਗੀ, ਪਰ ਹੁਣ ਏਥੋਂ ਨਿਕਲਣਾ ਹੀ ਪੈਣਾ ਹੈ, ਉਸ ਵਕਤ ਪਤਾ ਨਹੀਂ ਕਿ ਕੀ ਭਾਣਾ ਵਰਤੇ।

ਇਹ ਬਚਨ ਸਚੇ ਪਾਤਸ਼ਾਹ ਜੀ ਨੇ ਹਾੜ ਦੇ ਮਹੀਨੇ ਜੋ ਮੇਰੇ ਨਾਲ ਕੀਤੇ, ਉਹ ਹਰ ਵਕਤ ਮੇਰੇ ਅੰਦਰ ਯਾਦ ਤਾਂ ਆਉਂਦੇ, ਪਰ ਇਹਨਾਂ ਉਤੇ ਅਮਲ ਕਰਨ ਦਾ ਮੈਂ ਕੋਈ ਖਾਸ ਜਤਨ ਨਾ ਕੀਤਾ, ਤੇ ਸਨਖਤ੍ਰੇ ਦੇ ਗਵਾਂਢੀ ਮੁਸਲਮਾਨ ਕਸਾਈਆਂ ਤੇ ਸਯਦਾਂ ਅਥਵਾ ਅਰਾਈਆਂ ਨਾਲ ਮੇਲ ਮਿਲਾਪ ਤੇ ਰਸੂਖ ਹੋਰ ਜ਼ਿਆਦਾ ਪੈਦਾ ਕਰ ਲਿਆ। ਇਸਦਾ ਇਹ ਫਾਇਦਾ ਹੋਇਆ ਕਿ ਜਦੋਂ ਅੰਤਰਜਾਮੀ ਸ੍ਰੀ ਸਤਿਗੁਰੂ ਜੀ ਦੇ ਕੀਤੇ ਭਵਿਖਤ ਬਚਨਾਂ ਅਨੁਸਾਰ ੧੫ ਅਗਸਤ ੧੯੪੭ ਤੋਂ ਬਾਅਦ ਉਹ ਫਿਰਕੂ ਖੂਨੀ ਤੂਫਾਨ ਉਠਿਆ ਤਾਂ ਉਹਨਾਂ ਮੁਸਲਮਾਨ ਕਸਾਈਆਂ ਅਰਾਈਆਂ ਤੇ ਸਯਦਾਂ ਨੇ ਮੇਰੇ ਨਾਲ ਇਤਨੀ ਹਮਦਰਦੀ

ਕੀਤੀ ਜਿਸਦਾ ਮੈਂ ਬਿਆਨ ਹੀ ਨਹੀਂ ਕਰ ਸਕਦਾ। ਉਸ ਵਕਤ ਸਥਾਨਿਕ ਤੇ ਇਲਾਕੇ ਵਾਲੇ ਹਿੰਦੂ ਸਿਖਾਂ ਨੂੰ ਆਪੋ ਧਾਪੀ ਪਈ ਹੋਈ ਸੀ। ਪਰਵਾਰਾਂ ਦੇ ਪਰਵਾਰ ਖਤਮ ਹੋ ਰਹੇ ਸਨ। ਧਾਰਮਿਕ ਦਾ ਰਿਸ਼ਤੇਦਾਰੀ ਦਾ ਸਬੰਧ ਬਿਲਕੁਲ ਹੀ ਉਡ ਚੁਕਾ ਸੀ। ਪਰ ਮੇਰੇ ਵਾਸਤੇ ਉਹ ਸਮਾਂ ਉਨ੍ਹਾਂ ਮੁਸਲਮਾਨਾਂ ਵਲੋਂ ਹਿਫਾਜਤ ਤੇ ਹਮਦਰਦੀ ਕਾਰਨ ਸਿਵਾਏ ਦਿਮਾਗੀ ਪ੍ਰੇਸ਼ਾਨੀ ਦੇ ਕੋਈ ਖਾਸ ਖ਼ਤਰਨਾਕ ਨਹੀਂ ਸੀ।

ਹੋਰ ਤੇ ਹੋਰ 15 ਅਗਸਤ ਤੋਂ ਪਹਿਲਾਂ ਇਕ ਹਫਤਾ ਬਕਰੀਦ ਦਾ ਦਿਨ ਸੀ, ਸਨਕੜ੍ਹ ਦੀ ਈਦਗਾਹ ਸਾਡੇ ਜਮੀਨ ਦੇ ਨੇੜੇ ਸੀ, ਸਾਡੇ ਪਿੰਡ (ਵੀਰੋਂ ਕੇ ਵੜਿੰਗਾਂ) ਦੇ ਕੁਝ ਸਿਖ ਨੌਜਵਾਨਾਂ ਨੇ ਪ੍ਰੋਗ੍ਰਾਮ ਬਣਾਇਆ ਕਿ ਈਦ ਉਤੇ ਜਦੋਂ ਪਿੰਡਾਂ ਤੇ ਕਸਬੇ ਦੇ ਮੁਸਲਮਾਨ ਈਦ ਦੀ ਨਿਮਾਜ਼ ਪੜ੍ਹਨ ਆਉਣ ਤਾਂ ਕੁਝ ਖੜਕਾ ਦੜਕਾ ਕੀਤਾ ਜਾਵੇ। ਮੈਨੂੰ ਜਦ ਪਤਾ ਲਗਾ ਤਾਂ ਮੈਂ ਉਹਨਾਂ ਨੂੰ ਫਸਾਦ ਕਰਨ ਤੋਂ ਰੋਕਿਆ ਤੇ ਗਰੰਟੀ ਦਿਤੀ ਕਿ ਓਹ ਕੋਈ ਭੜਕਾਊ ਕੰਮ ਜਾਂ ਫਸਾਦ ਨਹੀਂ ਕਰਨਗੇ। ਤੇ ਸਗੋਂ ਜਦੋਂ ਕੋਈ ਦੋ ਹਜ਼ਾਰ ਤੋਂ ਵਧ ਮੁਸਲਮਾਨ ਆਪਣੇ ਵਾਲੰਟੀਅਰਾਂ ਦੇ ਪਹਿਰੇ ਹੇਠਾਂ ਢੋਲ ਵਜਾ ਕੇ ਈਦਗਾਹ ਦੇ ਮੈਦਾਨ ਵਿਚ ਆਏ ਤਾਂ ਮੈਂ ਇਕੱਲਾ ਹੀ ਪੂਰੀ ਨਿਰਭੈਤਾ ਨਾਲ ਉਨ੍ਹਾਂ ਦਾ ਪ੍ਰੋਗ੍ਰਾਮ ਵੇਖਣ ਵਾਸਤੇ ਇਕ ਪਾਸੇ ਹੋ ਕੇ ਬੈਠ ਗਿਆ। ਨਮਾਜ਼ ਪੜ੍ਹਣ ਤੋਂ ਬਾਅਦ ਜਦ ਮੌਲਵੀ ਮੁਹੰਮਦ ਸ਼ਫੀ ਜੀ ਰਸਮੀ ਤੌਰ ਤੇ ਵਾਅਦ ਕਰਨ ਲਗੇ ਤਾਂ ਮੈਨੂੰ ਉਨ੍ਹਾਂ ਬੈਠਾ ਵੇਖਿਆ ਤੇ ਇਕ ਵਾਲੰਟੀਅਰ ਨੂੰ ਆਖਿਆ ਕਿ ਸੰਤਾਂ ਨੂੰ ਨੇੜੇ ਲਿਆਕੇ ਬੈਠਾਲ ਦਿਓ। ਮੈਂ ਨੇੜੇ ਆ ਕੇ ਬੜੀ ਨਿਝਕਤਾ ਨਾਲ ਬੇਠ ਗਿਆ। ਮੌਲਵੀ ਜੀ ਨੇ ਮਜ਼ਬੀ ਵਾਅਦ ਤੋਂ ਬਾਅਦ ਸਭ ਨਮਾਜ਼ੀਆਂ ਨੂੰ ਤਾਕੀਦ ਕੀਤੀ ਕਿ ਕੋਈ ਹਿੰਦੂ ਸਿਖ ਦੇ ਧਰਮ ਵਿਰੋਧੀ ਕੋਈ ਗਲ ਨਾ ਕਰੇ। ਤੇ ਬਿਨਾਂ ਕਿਸੇ ਨਾਅਰੇ ਬਾਜ਼ੀ ਤੇ ਢੋਲ ਢਮਕੇ ਸਭ ਆਦਮੀ ਆਪੋ ਆਪਣੇ ਘਰਾਂ ਨੂੰ ਚਲੇ ਜਾਓ। ਸਾਰੇ ਨਿਮਾਜ਼ੀ ਆਪੋ ਆਪਣੇ ਪਿੰਡਾਂ ਨੂੰ ਚਲੇ ਗਏ ਅਤੇ ਮੈਂ ਡੇਰੇ ਆ ਗਿਆ।

ਪ੍ਰਸਾਦ ਪਾਣੀ ਛਕ ਕੇ ਮੈਂ ਮਸੀਤ ਦੇ ਕੋਲੋਂ ਲੰਘ ਕੇ ਜਦ ਬਾਜ਼ਾਰ ਜਾਣ ਲਗਾ, ਤਾਂ ਸ੍ਰੀ ਮੁਹੰਮਦ ਸ਼ਫੀ ਜੀ ਬੋਹੜ ਹੇਠਾਂ ਖਲੋਤੇ ਤਸਬੀ ਫੇਰ ਰਹੇ ਸਨ। ਮੈਨੂੰ ਵੇਖ ਕੇ ਆਖਣ ਲਗੇ, ਸੰਤ ਜੀ ਗਲ ਸੁਣੋ। ਮੈਂ ਜਦ ਉਹਨਾਂ ਪਾਸ ਗਿਆ ਤਾਂ ਕਹਿਣ ਲਗੇ, ਅਜ ਈਦਗਾਹ ਉਤੇ ਕੀ ਕਰਨ ਗਏ ਸੀ ? ਮੈਂ ਆਖਿਆ ਮੌਲਵੀ ਜੀ ਮੈਂ ਇਕ ਗਰੰਟੀ ਦੇ ਬੈਠਾ ਸੀ, ਕਿ ਈਦ ਦੇ ਇਕਠ ਵਿਚ ਕੋਈ ਭੜਕਾਊ ਕੰਮ ਜਾਂ ਗਲ ਨਹੀਂ ਹੋਵੇਗੀ, ਉਸ ਗਰੰਟੀ ਖਾਤਰ ਮੈਂ ਉਥੇ ਗਿਆ ਸਾਂ। ਮੌਲਵੀ ਜੀ ਨੇ ਘੁਟ ਕੇ ਮੈਨੂੰ ਗਲਵਕੜੀ ਪਾ ਲਈ, ਤੇ ਕਹਿਣ ਲਗੇ ਜੇ ਤੁਹਾਡੇ ਵਰਗੇ ਕੁਝ ਹੋਰ ਸਜਣ ਹੋ ਜਾਣ ਤਾਂ ਸਾਰਾ ਇਲਾਕਾ ਪੂਰੀ ਤਰ੍ਹਾਂ ਸਲਾਮਤ ਰਹਿ ਸਕਦਾ ਹੈ।

ਏਹੋ ਕਾਰਨ ਸੀ ਗੈਰ ਇਲਾਕੇ ਦੇ ਫਿਰਕੂ ਹਮਲਾਵਰਾਂ ਤੋਂ ਮੇਰੇ ਪ੍ਰਵਾਰਕ ਮੈਂਬਰਾਂ ਦੀ ਹਿਫਾਜ਼ਤ ਸਥਾਨਿਕ ਮੁਸ਼ਲਮਾਨਾਂ ਨੇ ਹਰ ਤਰ੍ਹਾਂ ਕੀਤੀ। ਅਰ ਬਣੇ ਹੋਏ ਏਸੇ ਵਿਸ਼ਵਾਸ ਉਤੇ ਮੈਂ ਡੇਰੇ ਤੋਂ ਹਿਜਰਤ ਕਰਨ ਸਮੇਂ ਪਿਤਾ ਜੀ ਦੀ ਭਾਲ ਵਾਸਤੇ (ਜੋ ਸਾਨੂੰ ਸਾਰਿਆਂ ਨੂੰ ਪਿੰਡ ਦੇ ਸਯਦ ਨਜ਼ੀਰ ਹੁਸੈਨ ਦੇ ਘਰ ਸੁਰਖਅਤ ਰਖਨ ਵਾਸਤੇ ਭੇਜ ਕੇ, ਆਪ ਸੰਤ ਤੇਜਾ ਸਿੰਘ ਜੀ ਚਵਿੰਡੇ ਵਾਲੇ ਨਾਲ ਰਾਤੋ ਰਾਤ ਕਿਧਰੇ ਅਜਿਹੇ ਨਿਕਲੇ ਜੋ ਮੁੜ ਸਾਨੂੰ ਨ ਮਿਲੇ, ਜਦੋਂ ਕਿ ਮਹੰਤ ਤੇਜਾ ਸਿੰਘ ਤੋਂ ਭੀ ਉਹ ਵਖਰੇ ਹੋ ਗਏ) ਛਡਕੇ ਜਦ ਵੀਰੋਕਿਆਂ ਦੇ ਨੇੜੇ ਆਏ, ਤਾਂ ਪਤਾ ਲਗਾ ਕਿ ਮਾਤਾ ਜੀ ਮੂੰਦੇ ਦੀ ਬਗੀਚੀ ਚ ਬੈਠੇ ਹਨ। ਉਨ੍ਹਾਂ ਪਾਸ ਜਾ ਕੇ ਮੈਂ ਇਹ ਪ੍ਰੋਗ੍ਰਾਮ ਬਣਾਇਆ ਕਿ ਹੋਵੇ ਨ ਤਾਂ ਮੈਂ ਆਪਣੀ ਧਰਮ ਪਤਨੀ, ਮਾਤਾ ਤੇ ਦੋ ਛੋਟੇ

ਬਚਿਆਂ ਨੂੰ ਬਗੀਚੀ ਵਿਚ ਛਡ ਕੇ (ਏਥੇ ਕੁਝ ਹੋਰ ਭੀ ਸਾਡੇ ਪਿੰਡ ਦੇ ਸਰੀਰ ਬੈਠੇ ਸਨ) ਆਪ ਕਾਫਲੇ ਦਾ ਪਤਾ ਕਰ ਆਵਾਂ ਕਿ ਧਮਥਲ ਵਲ ਜਾਣਾ ਹੈ ਕਿ ਨਾਰੋਂਵਾਲ ਵਲ। ਏਸੇ ਖਿਆਲ ਨਾਲ ਪ੍ਰਵਾਰ ਦੇ ਚਾਰ ਮੈਂਬਰਾਂ ਨੂੰ ਬਗੀਚੀ ਵਿਚ ਬੈਠਾਲ ਕੇ ਮੈਂ ਤੇ ਦੋ ਲੜਕੇ (ਜੋਗਿੰਦ੍ਰ ਸਿੰਘ 11 ਸਾਲ ਤੇ ਇੰਦ੍ਰ ਸਿੰਘ 8-9 ਸਾਲ) ਲੈ ਕੇ ਕਾਫਲੇ ਦਾ ਪਤਾ ਕਰਨ ਨਾਰੋਂਵਾਲ ਵਾਲੇ ਪਾਸੇ ਤੁਰ ਗਏ। ਅਗੇ ਇਹ 20-25 ਹਜਾਰ ਦਾ ਕਾਫਲਾ ਨਾਰੋਂਵਾਲ ਜਾਣ ਲਈ ਸਦੋਂਵਾਲ ਤਕ ਪਹੁੰਚ ਚੁਕਾ ਸੀ। ਜਦ ਕਾਫਲੇ ਵਿਚ ਜਾ ਕੇ ਮੈਂ ਵਾਪਸ ਪ੍ਰਵਾਰ ਨੂੰ ਲਿਆਉਣ ਦਾ ਇਰਾਦਾ ਕੀਤਾ, ਤਾਂ ਸਾਰੇ ਸਜਨਾਂ ਮਿਤ੍ਰਾਂ ਤੇ ਸੰਬੰਧੀਆਂ ਨੇ ਪਿਛੇ ਨ ਪਰਤਨ ਦਿਤਾ। ਤੇ ਦੂਸਰੇ ਦਿਨ ਮੈਂ ਦੋਵੇਂ ਬਚਿਆਂ ਸਮੇਤ ਡੇਰੇ ਬਾਬੇ ਨਾਨਕ ਜਾ ਕੇ ਵਿਛੜੇ ਪ੍ਰਵਾਰ ਵਾਸਤੇ ਬੜਾ ਚਿੰਤਾਤੁਰ ਹੋਇਆ ਤੇ ਅਟੱਲ ਪ੍ਰਤਾਪੀ ਸਤਿਗੁਰੂ ਜੀ ਦੇ ਬਚਨ ਯਾਦ ਕਰ ਕਰ ਕੇ ਪਛੁਤਾਵਾ ਕਰਨ ਲਗਾ। ਰਾਵੀ ਤੋਂ ਪਾਰ ਆ ਕੇ ਜਿਥੇ ਬਹੁਤ ਸਾਰੇ ਲੋਕ ਪਾਕਿਸਤਾਨੀ ਲੋਕਾਂ ਦੇ ਘਰਾਂ ਪਸ਼ੂਆਂ ਕਾਰ-ਖਾਨਿਆਂ ਤੇ ਹੋਰ ਜਾਇਦਾਦਾਂ ਉਤੇ ਕਬਜ਼ੇ ਕਰ ਰਹੇ ਸਨ ਉਥੇ ਮੈਂ ਹਰ ਵਕਤ ਪ੍ਰਵਾਰ ਦੇ ਮੰਗਵਾਉਣ ਵਾਲੇ ਸਾਧਨਾਂ ਵਾਸਤੇ ਜਤਨਸ਼ੀਲ ਸੀ ਅਰ ਏਸੇ ਜਤਨ ਵਿਚ 3 ਮਹੀਨੇ ਜਿਵੇਂ ਮੇਰੇ ਬੀਤੇ ਉਹ ਜਾਂ ਤਾਂ ਮੈਂ ਜਾਣਦਾ ਸਾਂ ਜਾਂ ਮੇਰੇ ਸਤਿਗੁਰੂ ਜੀ।

ਏਸੇ ਭਜਦੌੜ ਵਿਚ ਆਪਣੇ ਨਜਦੀਕੀ ਪ੍ਰਵਾਰਾਂ ਨਾਲ ਆਪਣੀ ਰਿਹਾਇਸ਼ ਦਾ ਪ੍ਰਬੰਧ ਕਲਾਨੌਰ (ਗੁਰਦਾਸ ਪੁਰ) ਹੀ ਕਰ ਰਖਿਆ ਸੀ।

ਏਥੇ ਹੀ ਰਹਿੰਦਿਆਂ ਪਤਾ ਲਗਾ, ਕਿ ਤੁਹਾਡਾ ਪ੍ਰਵਾਰ ਚੀਮੇ ਕਲੇਰ ਪਿੰਡ (ਜੋ ਸਨਖਤਰੇ ਤੋਂ 5 ਕੁ ਮੀਲ ਤੇ ਸੀ ਅਰ ਏਸੇ ਪਿੰਡ ਮੇਰੇ ਭਤੀਜੇ ਕਿਸ਼ਨ ਸਿੰਘ ਦੇ ਸਹੁਰੇ ਸਨ, ਤੇ ਉਸਦਾ ਸਾਲਾ ਸੋਹਨ ਸਿੰਘ ਆਪਣਾ ਬਹੁਤ ਮਿਤ੍ਰ ਸੀ) ਇਸ ਖਬਰ ਨਾਲ ਮਨ ਨੂੰ ਕੁਝ ਤਸਲੀ ਹੋਈ, ਕਿਉਂਕਿ ਸਾਡੇ ਰਿਸ਼ਤੇਦਾਰ ਵੀ ਅਜੇ ਉਥੇ ਹੀ ਸਨ।

ਕਲਾਨੌਰ ਹੀ ਇਕ ਉਹ ਬੀਬੀ ਵੀ ਜੋ ਮਦੋ ਗੋਲ ਦੇ ਆਪਣੇ ਭਰਾਵਾਂ ਪਾਸ ਰਹਿੰਦੀ ਸੀ, ਉਸਦੇ ਸਹੁਰੇ ਵੀ ਚੀਮੀ ਕਲੇਰੀ ਸਨ ਤੇ ਉਸਦੇ ਪ੍ਰਵਾਰ ਵਿਚੋਂ ਕੇਵਲ ਇਕੋ ਲੜਕਾ ਉਸਦਾ ਬਚਿਆ ਹੋਇਆ ਸੀ। ਉਸ ਬੀਬੀ ਨੇ ਆਪਣੇ ਭਰਾ ਜਾਗੀਰ ਸਿੰਘ ਨੂੰ ਕਿਹਾ ਕਿ ਜਾਂ ਤਾਂ ਮੇਰਾ ਲੜਕਾ ਚੀਮਿਆਂ ਕਲੇਰਾਂ ਤੋਂ ਮੈਨੂੰ ਲਿਆ ਦਿਓ ਜਾਂ ਮੈਂ ਤੁਹਾਡੇ ਸਾਹਮਣੇ ਸੜ ਕੇ ਮਰ ਜਾਵਾਂਗੀ। ਭੈਣ ਦੇ ਇਸ ਹਠ ਤੋਂ ਡਰਦਿਆਂ ਜਦ ਜਾਗੀਰ ਸਿੰਘ ਦਰਿਆ ਪਾਰ ਕਰਕੇ 10-12 ਕੋਹਾਂ ਤੇ ਚੀਮੇ ਕਲੇਰੀਂ ਜਾਣ ਲਈ ਤਿਆਰ ਹੋਇਆ ਤਾਂ ਮੈਂ ਵੀ ਉਸ ਨਾਲ ਜਾਣ ਲਈ ਤਿਆਰ ਹੋ ਗਿਆ। ਮੈਂ ਪਾਣੀ ਵਿਚ ਤੁਰ ਤਾਂ ਸਕਦਾ ਸਾਂ ਪਰ ਤਰ ਨਹੀਂ ਸਾਂ ਸਕਦਾ, ਮੈਂ ਆਪਣੀ ਮਜਬੂਰੀ ਜਾਗੀਰ ਸਿੰਘ ਨੂੰ ਦਸ ਦਿਤੀ। ਉਸ ਨਾਲ ਵੀ ਹੋਰ ਕੋਈ ਸਾਥੀ ਜਾਣ ਵਾਲਾ ਨਹੀਂ ਸੀ, ਉਸਨੇ ਆਖਿਆ ਕਿ ਦਰਿਆ ਪਾਰ ਮੈਂ ਕਰਵਾ ਦਿਆਂਗਾ ਤੁਸੀਂ ਮੇਰੇ ਨਾਲ ਚਲੋ।

੨੦ ਕਤਕ ਸੰਮਤ ੨੦੦੪ ਨੂੰ ਮੈਂ ਤੇ ਜਾਗੀਰ ਸਿੰਘ ਸ਼ਾਮ ਦੇ 5 ਵਜੇ ਅਸੀਂ ਕਲਾਨੌਰ ਤੋਂ ਮਰਹਦੀ ਚੌਂਕੀ ਨੂੰ ਇਤਲਾਹ ਦੇ ਕੇ ਪਕੀਵੇਂ ਪਿੰਡ ਦੇ ਇਕ ਇਮਦਾਦੀ ਸਜਨ ਨਾਲ ੭ ਵਜੇ ਸ਼ਾਮ ਨੂੰ ਰਾਵੀ ਦਰਿਆ ਪਾਰ ਕੀਤਾ ਤੇ ਅਰਦਾਸਾ ਕਰਕੇ "ਹਮਰੀ ਕਰੋ ਹਾਥ ਦੇ ਰਛਾ" ਦਾ ਮੂੰਹ ਵਿਚ ਪਾਠ ਕਰਦਿਆਂ ਟਾਂਡੇ ਬੀਂਡੇ (ਉਗੜ ਦੁਗੜੇ ਰਾਹ) ਚੀਮੇ ਕਲੇਰਾਂ ਵਲ ਮੈਂ ਆਪਣੇ ਸਾਥੀ ਨਾਲ ਤੁਰ ਪਿਆ। ਰਸਤੇ ਦੀਆਂ ਕਈ ਥਾਵਾਂ ਤੇ ਨਦੀਆਂ ਲੰਘ ਕੇ ਅਸੀਂ 2 ਵਜੇ ਮੁਨ੍ਹੇਰੇ ਉਸ ਪਿੰਡ ਵਿਚ ਜਾ ਪਹੁੰਚੇ ਤੇ ਰਿਸ਼ਤੇਦਾਰਾਂ ਨੂੰ ਚੁਪਕੇ ਜਿਹੇ ਜਾ ਜਗਾਇਆ। ਉਥੇ ਜਾ ਕੇ ਪਤਾ ਲਗਾ

ਕਿ ਮੇਰੇ ਸਾਥੀ ਜਾਗੀਰ ਸਿੰਘ ਦਾ ਭਣੇਵਾਂ ਤਾਂ ਏਥੇ ਹੀ ਹੈ, ਪਰ ਮੇਰਾ ਪ੍ਰਵਾਰ ਜ਼ਫਰਵਾਲ ਵਾਲੇ ਦੇ ਥਾਣੇ-ਦਾਰ ਨੇ ਉਥੇ ਲਗੇ ਸ਼ਰਨਾਰਥੀ ਕੈਂਪ ਵਿਚ ਇਕ ਸਿਪਾਹੀ ਹਥ ਘੋੜੀ ਭੇਜ ਕੇ ਮੰਗਵਾ ਲਿਆ ਹੋਇਆ ਹੈ ਤੇ ਹੁਣ ਜ਼ਫਰਵਾਲ ਪਹੁੰਚਣਾ ਮੇਰੇ ਵਾਸਤੇ ਬਹੁਤ ਮੁਸ਼ਕਲ ਸੀ।

ਸਾਰਾ ਦਿਨ ਅਸੀਂ ਦੋਵੇਂ ਆਪੋ ਆਪਣੇ ਰਿਸ਼ਤੇ-ਦਾਰਾਂ ਦੇ ਅੰਦਰ ਛਿਪੇ ਰਹੇ, ਤੇ ਰਾਤ ਨੂੰ ਹਨੇਰਾ ਹੋਣ ਤੇ ਅਸੀਂ 4—5 ਜਣੇ ਚੀਮੇ ਕਲੇਰਾਂ ਤੋਂ ਕਲਾਨੌਰ ਵਾਸਤੇ ਰਵਾਨਾ ਹੋਏ। ਜਦੋਂ ਕਿ ਸਾਡਾ ਇਕ ਸਾਥੀ ਪਿੰਡੋਂ ਨਿਕਲਦਿਆਂ ਹੀ ਮੁਸਲਮਾਨਾਂ ਦੇ ਹਥ ਆ ਗਿਆ ਤੇ ਉਹ ਉਸਨੂੰ ਵਾਪਸ ਲੈ ਗਏ ਅਰ ਅਸੀਂ ਵਖ ਵਖ ਥਾਵਾਂ ਤੇ ਛਿਪੇ ਹੋਣ ਕਾਰਨ ਬਚ ਗਏ।

ਅਸੀਂ 4 ਜਣੇ ਟਾਂਡੇ ਥੀਂਡੇ (ਬਿਨਾਂ ਕਿਸੇ ਰਾਹ ਦੇ) ਰਸਤੇ ਵਿਚੋਂ ਟੋਏ ਟਿਬੇ ਤੇ ਬੈਸੰਤਰ ਨਦੀ ਲੰਘ ਕੇ 2 ਵਜੇ ਮੁਨ੍ਹੇਰੇ ਰਾਵੀ ਦਰਿਆ ਦੇ ਕੰਢੇ ਜਾ ਪਹੁੰਚੇ। ਭਾਵੇਂ ਜਾਗੀਰ ਸਿੰਘ ਦਰਿਆ ਦੇ ਪਤਨਾਂ ਦੀ ਜਾਣ-ਕਾਰੀ ਰਖਦਾ ਤੇ ਡੂੰਘੇ ਪਾਣੀ ਵਿਚੋਂ ਤਰ ਕੇ ਪਾਰ ਹੋ ਸਕਦਾ ਸੀ, ਪਰ ਅਸੀਂ 3 ਜਣੇ ਪਤਣ ਤੇ ਤਰਨ ਤੋਂ ਬਿਲਕੁਲ ਅਨਜਾਣ ਸਾਂ। ਕੁਦਰਤੀ ਜਾਗੀਰ ਸਿੰਘ ਨੂੰ ਵੀ ਕੋਈ ਚੰਗਾ ਪਤਣ ਹਨੇਰੇ ਕਾਰਨ ਭੁਲ ਗਿਆ ਜਿਸ ਕਰਕੇ ਰਾਵੀ ਤੇ ਜਾ ਕੇ ਉਹ ਵੀ ਘਬਰਾ ਗਿਆ, ਕਿ ਹੁਣ ਕਿਧਰ ਨੂੰ ਜਾਈਏ ?

ਦੂਜੇ ਦੋਹਾਂ ਸਾਥੀਆਂ ਨੂੰ ਵਗਦੇ ਡੂੰਘੇ ਪਾਣੀ ਦੇ ਕੰਢੇ ਬਹਾਲ ਮੈਂ ਤੇ ਉਹ ਦੋਵੇਂ ਜਣੇ ਕਿਸੇ ਸ਼ਤੀਰੀ ਦੀ ਭਾਲ ਵਾਸਤੇ ਪਹਿਲਾਂ ਦਰਿਆ ਦੇ ਆਉਂਦੇ ਪਾਣੀ ਵਲ ਕੰਢੇ ਕੰਢੇ ਕੋਈ ਦੋ ਫਰਲਾਂਗਾਂ ਗਏ ਫਿਰ ਜਾਂਦੇ ਪਾਣੀ ਵਲ 2-3 ਫਰਲਾਂਗਾਂ ਗਏ ਪਰ ਕੋਈ ਗਲ ਨ ਬਣੀ ਤੇ ਆਖਰ ਬੜੇ ਮਾਯੂਸ ਹੋ ਕੇ ਦਰਿਆ ਦੇ ਹੜ ਦੀ ਚਿਕੜੀ ਵਿਚ ਢੇਰੀ ਢਾਹ ਕੇ ਵਖ ਵਖ ਹੋ ਕੇ ਬੈਠ ਗਏ, ਸਾਡੇ ਕਪੜੇ ਭਿਜੇ ਹੋਏ ਸਨ ਤੇ ਲਤਾਂ ਪੈਰ ਚਿਕੜੀ ਨਾਲ ਲਿਬੜੇ ਪਏ ਸਨ।

ਮੈਂ ਇਕ ਬੂਜੇ ਦਾ ਆਸਰਾ ਲੈ ਕੇ ਪੈਰਾਂ ਪਰਨੇ ਗੋਡਿਆਂ ਵਿਚ ਧੌਣ ਲੈ ਕੇ ਬੈਠ ਗਿਆ ਤੇ 4-5 ਮਿੰਟਾਂ ਬਾਦ ਬੈਠਿਆਂ ਹੀ ਮੈਨੂੰ ਊਂਘ ਆ ਗਈ ਤੇ ਨਾਲ ਹੀ ਹਲਤ ਪਲਤ ਦੇ ਸਹਾਇਕ ਤੇ ਬਾਹੁੜੀ ਕਰਨਹਾਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਹੋ ਗਏ। ਸਚੇ ਪਾਤਸ਼ਾਹ ਜੀ ਨੇ ਮੈਨੂੰ ਨਰਾਜ਼ਗੀ ਨਾਲ ਹਲੂਣ ਕੇ ਹੁਕਮ ਕੀਤਾ, ਤੂੰ ਮੇਰਾ ਬਚਨ ਨਹੀਂ ਸੀ ਮੰਨਿਆ, ਤੇ ਹੁਣ ਟਕਰਾਂ ਮਾਰਦਾ ਫਿਰਦਾ ਹੈਂ। ਛੇਤੀ ਉੱਠ ਤੇ ਲਹਿੰਦੇ ਪਾਣੀ ਵਲ ਜਾਹ ਉਥੇਂ ਦੋ ਸ਼ਤੀਰੀਆਂ ਮੈਂ ਕੰਢੇ ਤੇ ਦੇਖ ਆਇਆ ਹਾਂ। ਤੂੰ ਤਾਂ ਮੇਰੀ ਗਲ ਨਹੀਂ ਸੀ ਮੰਨੀ, ਪਰ ਮੈਨੂੰ ਤਾਂ ਤੁਹਾਡਾ ਖਿਆਲ ਹਰ ਵੇਲੇ ਰਖਣਾ ਪੈਂਦਾ ਹੈ, ਉਠ ਦੇਰੀ ਨ ਕਰ ਦਿਨ ਚੜ ਰਿਹਾ ਹੈ।

ਮੈਂ ਸਚੇ ਪਾਤਸ਼ਾਹ ਨੂੰ ਸੁਪਨੇ ਵਿਚ ਸ਼ਰਮ ਭਰੀ ਨਮਸ਼ਕਾਰ ਕਰਕੇ ਇਕ ਦਮ ਉਠ ਕੇ ਇਕਲਾ ਹੀ, ਸਚੇ ਪਾਤਸ਼ਾਹ ਜੀ ਦੇ ਕੀਤੇ ਇਸ਼ਾਰੇ ਵਾਲੇ ਪਾਸੇ ਵਲ ਜਦ ਥੋੜੀ ਦੂਰ ਗਿਆ ਤਾਂ ਦਰਿਆ ਦੇ ਕੰਡੇ ਦੋ ਸ਼ਤੀਰੀਆਂ ਇਕਠੀਆਂ ਪਈਆਂ ਸਨ, ਮੈਂ ਵੇਖ ਕੇ ਹੈਰਾਨ ਰਹਿ ਗਿਆ। ਇਸ ਥਾਂ ਇਸ ਤੋਂ ਪਹਿਲਾਂ ਅਸੀਂ ਦੋਵੇਂ ਜਣੇ ਦੋ ਵਾਰਾਂ ਵੇਖ ਗਏ ਸੀ ਤੇ ਇਥੇ ਕੋਈ ਚੀਜ਼ ਨਹੀਂ ਸੀ।

ਮੈਂ ਛੇਤੀ ਨਾਲ ਜਾ ਕੇ ਜਾਗੀਰ ਸਿੰਘ ਨੂੰ ਹਲੂਣਿਆ ਤੇ ਆਖਿਆ, ਉਠ ਤੈਨੂੰ ਇਕ ਦੇ ਥਾਂ ਦੋ ਸ਼ਤੀਰੀਆਂ ਦਸਾਂ, ਉਹ ਬੜੀ ਹੈਰਾਨੀ ਨਾਲ ਕਹਿਣ ਲਗਾ, ਇਹ ਸ਼ਤੀਰੀਆਂ ਕਿਥੋਂ ਆ ਗਈਆਂ ਹਨ। ਮੈਂ ਆਖਿਆ ਇਹ ਆਪਣੇ {ਆਪ ਨਹੀਂ ਆਈਆਂ, ਸਗੋਂ ਹਲਤ ਪਲਤ ਦੇ ਰਾਖੇ ਅੰਤ੍ਰਜਾਮੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮੇਰੀ ਰਖਿਆ ਵਾਸਤੇ ਆਪ ਛਡ ਕੇ

ਗਏ ਹਨ ।

ਫਿਰ ਕੀ ਸੀ ਜਾਗੀਰ ਸਿੰਘ ਨੇ ਆਪਣੇ ਸਾਥੀਆਂ ਨੂੰ ਵੀ ਜਗਾਇਆ ਤੇ ਸਾਨੂੰ ਵਾਰੀ ਵਾਰੀ ਇਕ ਛਤੀਰੀ ਤੇ ਬਹਾਲ ਕੇ ਉਸ ਡੂੰਘੇ ਵਹਿਣ ਤੋਂ ਪਾਰ ਲਾਇਆ । ਅਟੱਲ ਪ੍ਰਤਾਪੀ ਸਤਿਗੁਰੂ ਸਚੇ ਪਾਤਸ਼ਾਹ ਵਲੋਂ ਆਪਣੇ ਸਿਖਾਂ ਸੇਵਕਾਂ ਦੀ ਸਿਮੇਂ ਸਮੇਂ ਬਾਹੁੜੀ ਕਰਨ ਦੀ ਪ੍ਰਤਖ ਮਿਸਾਲ ਕੇਵਲ ਮੇਰੇ ਤਕ ਹੀ ਸੀਮਿਤ ਨਹੀਂ, ਸਗੋਂ ਸਭ ਸਿਖਾਂ ਸੇਵਕਾਂ ਦੀ ਉਹ ਹਰ ਹਰ ਸਮੇਂ ਰਖਿਆ ਕਰਦੇ ਰਹੇ, ਤੇ ਹੁਣ ਅੰਤ੍ਰਜਾਮੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸਚੇ ਪਾਤਸ਼ਾਹ ਹਰ ਸਮੇਂ ਹਰ ਪ੍ਰਕਾਰ ਦੀ ਸਹਾਇਤਾ ਕਰ ਰਹੇ ਹਨ ।

*

*

## ਕਾਹਦੀ ਬਸੰਤ

ਭਾਵੇਂ ਅੱਜ ਬਸੰਤ ਹੈ ਆਈ,
ਇਸ ਨੂੰ ਕੌਣ ਹੰਢਾਏ ।
ਸਾਡੇ ਪੱਲੇ ਪਿਆ ਵਿਛੋੜਾ,
ਬ੍ਰਿਹਾ ਵੀ ਤੜਪਾਏ ॥
ਜਿਸ ਦੀ ਇਕੋ ਰਮਜ਼ ਅਸਾਂਨੂੰ,
ਦਿੰਦੀ ਰਹੇ ਦਿਲਾਸਾ ।
ਤਾਂ ਹੀ ਹਿੱਕੜੀ ਦਰਦ ਸਮੋਇਆ,
ਬੁਲ੍ਹੀਆਂ ਉੱਤੇ ਹਾਸਾ ।
ਮੌਸਮ ਦਾ ਕੀ ਦੋਸ਼ ਸੋਹਣਿਆ ।
ਮਨ ਹੀ ਢਹਿੰਦਾ ਜਾਏ ......
ਜੇਕਰ ਉਸਦੇ ਪਿਆਰ ਦਿਲਾਸੇ,
ਸਾਡੇ ਕੋਲ ਨਾ ਹੁੰਦੇ ।
ਜੇ ਕਰ ਸਾਡੀ ਰੂਹ ਦੇ ਪਿਆਸੇ,
ਉਸਦੇ ਬੋਲ ਨਾ ਹੁੰਦੇ ।
ਕਿਰ ਜਾਣੇ ਸਨ ਸਾਡੇ ਹੰਝੂ.
ਉਸ ਦੀ ਝੋਲੀ ਪਾਏ ।......

ਸਾਡੀਆਂ ਸੱਧਰਾਂ ਹਰਪਲ ਉਸਨੂੰ,
ਦੇਵਨ ਦਿਲ ਵਿਚ ਲੋਰੀ ।
ਇਕ ਝਲਕਾਰਾਂ ਜੇ ਮਿਲ ਜਾਏ,
ਜੱਗ ਤੋਂ ਚੋਰੀ ਚੋਰੀ ।
ਤਾਂ ਜੋ ਆਪਣੇ ਮਨ ਦੀ ਵੇਦਨ,
ਦੱਈਏ ਕੁਝ ਸਮਝਾਏ ;......
ਪੌਣਾਂ ਵੀ ਅੱਜ ਕੋਈ ਸੁਨੇਹਾ,
ਲੈਣੋਂ ਮੁਨਕਰ ਹੋਈਆਂ !
ਵੇਖਦਿਆਂ ਹੀ ਸੁੰਨੀਆਂ ਜੂਹਾਂ,
ਅੱਖੀਆਂ ਰੋਵਣ ਮੋਈਆਂ ।
ਮਨ ਦਾ ਪੰਛੀ ਵਿਲਕ ਰਿਹਾ ਹੈ,
ਕੂੰਝ ਵਾਂਗ ਕੁਰਲਾਏ ......
ਭਾਵੇਂ ਅੱਜ ਬਸੰਤ ਹੈ ਆਈ,
ਇਸ ਨੂੰ ਕੌਣ ਹੰਢਾਏ ।
ਸਾਡੇ ਪੱਲੇ ਪਿਆ ਵਿਛੋੜਾ
ਬ੍ਰਿਹਾ ਵੀ ਤੜਪਾਏ ॥

# ਵਚਿਤ੍ਰ ਦੁਨੀਆਂ

ਪੰਡਿਤ ਰਜਿੰਦਰ ਸਿੰਘ, ਗੁਰੂਸਰ

ਖ਼ਾਸ-ਕਮਾਲ

ਏਥੇ ਸਭ ਕੁਝ ਸੋਹਣਾ-ਸੋਹਣਾ ਤੇ ਬਹੁਤ ਹੀ ਸੋਹਣਾ ਹੈ।

ਕਾਂ, ਜਿਸਨੂੰ ਸਾਰੇ ਭਾਰਤੀ ਮਨਹੂਸ ਤੇ ਕੋਝਾ ਤੇ ਭੈੜਾ ਜਾਨਵਰ ਸਮਝਦੇ ਹੈਨ, ਓਹ ਵੀ ਬਹੁਤ ਸੋਹਣਾ ਹੈ ਏਥੇ। ਜੇ ਸੰਭਵ ਹੁੰਦਾ ਤਾਂ ਬਹੁਤ ਸਾਰੇ ਕਾਂ ਏਥੋਂ ਲੈ ਜਾ ਕੇ ਪੰਜਾਬ ਵਿਚ ਛੱਡਣ ਵਾਲੇ ਹੈਨ। ਸਿਆਹ ਕਾਲੇ। ਬਹੁਤ ਹੀ ਚਮਕਦਾਰ, ਤੇ ਮਨਮੋਹਣੇ। ਸਿਰਫ਼ ਅਵਾਜ਼ ਤੋਂ ਹੀ ਪਛਾਣੇ ਜਾਂਦੇ ਹੈਨ।. ਉਪਜ ਤੇ ਕੀਮਤੀ ਵਸਤੂਆਂ ਦੇ ਉਤਪਾਦਨ ਦੇ ਲਿਹਾਜ ਨਾਲ, ਤਾਂ ਏਹ ਧਰਤੀ, ਸਾਰੀ ਦੁਨੀਆਂ ਤੋਂ ਉੱਤਮ ਹੈ। ਆਖੋ ਹਦਾ ਹੋਰ ਵੀ ਵਧੀਆ।

ਜਿਵੇਂ ਏਸ ਗਲ ਦਾ ਤੁਹਾਨੂੰ ਮੇਰੇ ਨਾਲੋਂ ਬਹੁਤਾ ਪਤਾ ਹੈ :

ਜੇ ਤੂੰ ਵਤਹਿ ਅੰਗਨੇ, ਹੱਭ ਧਰਤ ਸੁਹਾਵੀ ਹੋਇ
ਕਿਤੇ ਏਹ ਗਲ ਤਾਂ ਨਹੀਂ।
"ਸਾ ਧਰਤ ਭਈ ਹਰਿਆਵਲੀ
ਜਿਥੇ ਮੇਰਾ ਸਤਿਗੁਰੂ ਬੈਠਾ ਆਇ"

ਬੰਗਲੌਰ ਦੀ ਧਰਤੀ ਓਹਨਾਂ ਸੁਵਰਨੀ ਧਰਤੀਆਂ ਵਿਚੋਂ ਹੈ, ਜਿਥੇ ਬੇਸ਼ਕੀਮਤੀ ਫ਼ਲ ਤੇ ਮਸਾਲੇ ਪੈਦਾ ਹੁੰਦੇ ਹਨ। ਤੁਹਾਨੂੰ ਮੈਂ ਇਕ ਨਵੀਂ ਗਲ ਦਸਾਂ! ਏਸੇ ਹੀ ਧਰਤੀ ਨੇ ਸਾਨੂੰ ਅੰਗ੍ਰੇਜ਼ਾਂ ਦੀ ਗ਼ੁਲਾਮੀ ਦੀਆਂ ਜ਼ੰਜੀਰਾਂ ਪਹਿਨਾਈਆਂ। ਏਥੋਂ ਦੇ ਗਰਮ ਮਸਾਲੇ ਯੂਰੋਪ ਵਿਚ ਜਾਕੇ, ਸੋਨੇ ਨਾਲੋਂ ਮਹਿੰਗੇ ਭਾਅ ਤੇ ਵਿਕਦੇ ਸਨ। ਏਸੇ ਲਾਲਚ ਕਰਕੇ, ਪੁਰਤਗੇਜ਼ੀ ਜਹਾਜ਼, ਗੋਆ, ਦਮਨ ਦੀਪ ਦੇ ਕਿਨਾਰੇ ਆਣ ਲਗੇ। ਫੇਰ ਹੋਰ ਅਗੇ ਵਧੇ ਤੇ ਮਰਹਟਿਆਂ ਤੋਂ ਬੰਬਈ ਖ਼੍ਰੀਦ ਲਈ। ਮੈਨੂੰ ਸ਼ੱਕ ਏਹ ਪੈਂਦਾ ਹੈ ਜਿਵੇਂ ਮਰਾਠੇ ਸਰਦਾਰਾਂ ਨੇ ਅੰਗਰੇਜ਼ਾਂ ਦੀਆਂ ਮੇਮਾਂ ਦੇ ਰੰਗ ਰੂਪ ਤੇ ਮੋਹਤ ਹੋਕੇ ਏਹਨਾਂ ਨੂੰ ਹੀ ਇੰਦ੍ਰਾ ਪੁਰੀ ਦੀਆਂ ਅਪਸਰਾਂ ਮੰਨਕੇ, ਏਹਨਾਂ ਅਗੇ ਭਵਾਨੀ ਦੀ ਤਲਵਾਰ ਰਖਕੇ ਸਮੁੰਦਰ ਦਾ ਕਿਨਾਰਾ ਦਾਨ ਵਿਚ ਦੇ ਕੇ, ਆਪਣੇ ਆਪ ਨੂੰ ਵਡਭਾਗਾ ਮੰਨ ਲਿਆ। ਪੁਰਤਗੇਜ਼ਾਂ ਤੋਂ ਸਾਰਾ ਬਾਡਰ ਫਰਾਂਸੀਸੀਆਂ ਨੇ ਖੋਹ ਲਿਆ। ਫਰਾਂਸ ਦੇ ਸ਼ਹਿਨਸ਼ਾਹ ਨੇ, ਦਸਦੇ ਨੇ, ਆਪਣੀ ਧੀ ਦਾ ਰਿਸ਼ਤਾ ਬਰਤਾਨੀਆ ਦੇ ਯੁਵਰਾਜ ਨਾਲ ਕਰ ਦਿਤਾ ਅਤੇ ਬੰਬਈ ਦਾਜ ਵਿਚ ਦੇ ਦਿਤੀ।. ਹੈ ਨਾ ਪਿਉ ਦਾਦੇ ਦੀ ਹਲ ਵਾਹ ਕੇ ਬਣਾਈ ਜਾਗੀਰ!

ਆਸ ਗਲ ਪੱਕੀ ਤਾਂ ਨਹੀਂ ਮੈਂ ਕਹਿ ਸਕਦਾ, ਪਰ ਛੋਟੇ ਹੁੰਦਿਆਂ ਸੁਣਿਆ ਸੀ, ਅੰਗਰੇਜ਼ਾਂ ਨੇ ਫੁਟ ਡੇਢ ਫੁਟ ਦਾ ਇਕ ਚਮੜੇ ਦਾ ਗੋਲ ਟੁਕੜਾ ਕਟਕੇ, ਕਲਕੱਤੇ ਦੇ ਹੁਕਮਰਾਨ-ਅਫਗਾਨ ਨੂੰ ਕਿਹਾ-ਸਰਕਾਰ! ਜੇਕਰ ਐਸ ਚਮੜੇ ਦੇ ਬਰਾਬਰ ਜ਼ਮੀਨ ਦਾ ਟੁਕੜਾ ਮਿਲ ਜਾਵੇ ਤਾਂ ਅਸੀਂ ਅਤੇ ਸਾਡੀ ਬਰਤਾਨਵੀ ਹਕੂਮਤ ਹਮੇਸ਼ਾ ਹਮੇਸ਼ਾ ਵਾਸਤੇ ਤੁਹਾਡੇ ਰਿਣੀ ਹੋ ਜਾਵਾਂਗੇ। ਅਤੇ ਹਮੇਸ਼ਾ ਤੁਹਾਡੇ ਹੁਕਮ ਦੀ ਤਾਮੀਲ ਕਰਨ ਦੇ ਇੰਤਜ਼ਾਰ ਵਿਚ ਰਹਾਂਗੇ। ਮੁਸਲਮਾਨ ਸ਼ਾਸਕ

ਨੇ ਤਿੜ੍ਹ ਕੇ ਹਾਂ ਕਰ ਦਿਤੀ। ਚਮੜੇ ਦੇ ਉਸ ਟੁਕੜੇ ਨੂੰ ਏਨੀ ਬਰੀਕੀ ਨਾਲ ਕਟਿਆ, ਕਿ ਉਸ ਨਾਲ ਮੀਲਾਂ ਰਕਬਾ ਘੇਰਿਆ ਗਿਆ। ਅਤੇ ਉਥੇ ਅਪਣਾ ਕਿਲ੍ਹਾ ਬਣਾ ਕੇ ਥੋੜ੍ਹੀ ਜਿੰਨੀ ਫੌਜ ਵੀ ਰਖ ਲਈ। ਜੋ ਹਿੰਦੋਸਤਾਨੀ ਅਵਾਰਿਆਂ ਸਿਪਾਹੀਆ ਨਾਲੋਂ ਕਿਤੇ ਵਧ ਸੈਂਧੀ ਹੋਈ ਸੀ। ਏਸ ਤਰ੍ਹਾਂ ਈਸਟ ਇੰਡੀਆ ਕੰਪਨੀ ਨੇ ਭਾਰਤੀ ਰਾਜਨੀਤੀ ਵਿਚ ਦਖਲ ਦੇਣਾ ਸ਼ੁਰੂ ਕਰ ਦਿਤਾ ਅਤੇ ਦੋ ਸੌ ਸਾਲ ਭਾਰਤ ਤੇ ਹਕੂਮਤ ਦਾ ਮੁੱਢ ਬੰਨ ਦਿਤਾ। ਏਹ ਸੀ ਦੱਖਣ ਦੇ ਮਸਾਲਿਆਂ ਦੀ ਕਰਾਮਾਤ।

ਦੇਵਤਿਆਂ ਨੇ ਪਤਾ ਨਹੀਂ, ਕਿਉਂ ਤਿਬਤ ਦੇ ਪਹਾੜੀ ਪਠਾਰ ਨੂੰ ਪਸੰਦ ਕੀਤਾ। ਸ਼ਾਇਦ ਏਸ ਵਾਸਤੇ ਕਿ ਏਹ ਇਲਾਕਾ, ਮਨੁੱਖੀ ਪਹੁੰਚ ਤੋਂ ਬਾਹਰ ਸੀ। ਸਿਵਾਇ ਜਵਾਂ ਦੇ ਹੋਰ ਕੋਈ ਫ਼ਸਲ ਏਥੇ ਮੁਸ਼ਕਲ ਨਾਲ ਹੀ ਮਿਲਦੀ ਹੈ। ਹਾਂ ਕੈਲਾਸ਼ ਪਰਬਤ ਤੇ ਮਾਨਸਰੋਵਰ ਦੀ ਝੀਲ ਨੇ ਹੀ ਦੇਵਤਿਆਂ ਨੂੰ ਓਥੇ ਕੀਲ ਰਖਿਆ ਸੀ। ਨਹੀਂ ਤਾਂ ਪੰਜਾਬ ਸਭ ਤੋਂ ਵਧੀਆ ਥਾਂ ਸੀ ਰਹਿਣ ਵਾਸਤੇ। ਕੀ ਪਤਾ ਹੈ, ਰਾਖਸ਼ਾਂ ਨੇ ਹੀ ਉਹਨਾਂ ਨੂੰ ਉਥੋਂ ਖਦੇੜ ਦਿਤਾ ਹੋਵੇ।

ਏਥੋਂ ਦੀ ਧਰਤੀ ਰੰਗ ਬਰੰਗੀ ਹੈ। ਕਿਤੇ ਸਿਆਹ ਕਾਲੀ ਅਤੇ ਕਿਧਰੇ ਗਹਿਰੀ ਲਾਲ। ਪਰ ਵੇਖਣ ਵਾਲੀ ਹੈ ਇਸਦੀ ਅਦਭੁਤ ਸ਼ਕਤੀ। ਜਿਥੇ ਬੇਸ਼ਕੀਮਤ ਵਸਤੂ ਪੈਦਾ ਹੁੰਦੀ ਹੈ-ਚੰਦਨ। ਗ੍ਰੰਥਾ ਤੇ ਅਧਾਰਤ ਬਾਵਨ ਚੰਦਨ। ਗ੍ਰੰਥਾਂ ਮੁਤਾਬਕ ਬਾਵਨ ਚੰਦਨ ਤਾਂ ਦੋ ਢਾਈ ਫੁਟ ਹੀ ਉਚਾ ਹੁੰਦਾ ਹੈ। ਜਿਸ ਨਾਲ ਜ਼ਹਿਰੀਲੇ ਨਾਗ ਰਾਤ ਦਿਨ ਲਿਪਟੇ ਰਹਿੰਦੇ ਹਨ, ਆਪਣੀ ਜ਼ਹਿਰ ਦੀ ਤਪਸ਼ ਮਿਟੋਣ ਵਾਸਤੇ। ਕਹਿੰਦੇ ਨੇ-ਇਕ ਰਤੀ ਚੰਦਨ, ਖੌਲਦੇ ਕੜਾਹੇ ਵਿਚ ਪਾ ਦਿਉ ਠੰਢਾ ਸੀਤ ਹੋ ਜਾਵੇਗਾ। ਅਜ ਤੋਂ ਕਈ ਸੌ ਸਾਲ ਪਹਿਲਾਂ ਏਹ ਬੂਟਾ, ਭਗਤ ਰਵਿਦਾਸ ਜੀ ਦੇ ਬਾਗ ਵਿਚ ਹੁੰਦਾ ਸੀ। ਜਿਸਦਾ ਜ਼ਿਕਰ ਗੁਰਬਾਣੀ ਵਿਚ ਔਂਦਾ ਹੈ—

ਤੁਮ ਚੰਦਨ ਹਮ ਇਰੰਡ ਬਾਪੁਰੇ, ਸੰਗ ਤੁਮਾਰੇ ਵਾਸਾ
ਨੀਚ ਰੂਖ ਤੇ ਊਚ ਭਏ ਹੈਂ ਗੰਧ ਸੁਗੰਧ ਨਿਵਾਸਾ।

ਜਿੰਨਾਂ ਚਿਰ ਭਗਤ ਜੀ ਜਿੰਦਾ ਰਹੇ ਉਤਨਾਂ ਚਿਰ ਕਿਸੇ ਨੇ ਜੁਰਅਤ ਨਹੀਂ ਸੀ ਕੀਤੀ ਏਸ ਦੇ ਨੇੜੇ ਫਟਕਣ ਦੀ। ਉਹਨਾਂ ਦੇ ਪਰਲੋਕ ਗਮਨ ਕਰਨ ਉਤੇ ਹੀ ਏਹ ਬੂਟਾ ਸ਼ਾਇਦ ਬਲੈਕੀਆਂ ਦੇ ਹੱਥ ਲਗ ਗਿਆ ਸੀ, ਜਿਨ੍ਹਾਂ ਨੇ ਓਸਦੀਆਂ ਟਹਿਣੀਆਂ ਹੀ ਕੱਟ ਕੱਟ ਕੇ ਰਾਜਿਆਂ ਮਹਾਰਾਜਿਆਂ ਨੂੰ ਵੇਚ ਦਿਤੀਆਂ। ਭਾ ਪਤਾ ਹੈ 'ਬਾਵਨ ਚੰਦਨ' ਦਾ ਕੀ ਸੀ ? ਸੌ ਤੋਲੇ ਸੋਨਾ ਤੇ ਇਕ ਤੋਲਾ ਚੰਦਨ। ਜੇ ਅਜ ਏਹ ਰੁਖ ਕਿਸੇ ਨੂੰ ਮਿਲ ਜਾਂਦਾ, ਤਾਂ ਪੰਜ ਕਿਲੋ ਸੋਨੇ ਪਿਛੇ ਵੀ ਇਕ ਤੋਲਾ ਚੰਦਨ ਨਾ ਦਿੰਦਾ। ਅਸਲ ਵਿਚ ਚੋਰਾਂ ਦਾ ਕਸੂਰ ਵੀ ਕੋਈ ਨਹੀਂ ਸੀ। ਏਸ ਨੂੰ ਹਾਸਲ ਕਰਨਾ ਹੀ ਏਨਾਂ ਮੁਸਕਲ ਸੀ ਕਿ ਚੰਦਨ ਉਤੇ ਹਜਾਰਾਂ ਉਡਨੇ ਸੱਪ ਲਿਪਟੇ ਰਹਿੰਦੇ ਸਨ, ਜਦੋਂ ਕੋਈ ਨੇੜੇ ਲਗਣ ਦਾ ਜਤਨ ਕਰਦਾ, ਉਥੇ ਹੀ ਭਸਮ ਹੋ ਜਾਂਦਾ। ਪਰ ਚੋਰ ਵੀ ਹਾਰ ਮੰਨਣ ਵਾਲੇ ਨਹੀਂ ਸਨ। ਉਹਨਾਂ ਨੇ ਇਕ ਨਵੀਂ ਕਾਢ ਕਢ ਲਈ ਸੀ ਚੋਰੀ ਦੀ। ਦੂਰੋਂ-ਬਹੁਤ ਦੂਰੋਂ ਇਕ ਚੋਰ ਤੀਰ ਮਾਰ ਕੇ ਲੁਕ ਜਾਂਦਾ। ਚੰਦਨ ਦੇ ਸਾਰੇ ਸੱਪ ਤੀਰ ਦੀ ਸੇਧ ਵਿਚ ਦੌੜਦੇ। ਪਿਛੋਂ ਦੂਸਰਾ ਚੋਰ ਟਹਿਣੀ ਕੱਟਕੇ ਨੱਸ ਜਾਂਦਾ। ਏਸਤਰ੍ਹਾਂ—"ਡਾਲਾ ਸੌ ਪੇਠਾ ਗਟਕਾਵਹਿ" ਵਾਲਾ ਹਾਲ ਚੰਦਨ ਦਾ ਹੋਇਆ।

ਭੈੜੀਆਂ ਆਦਤਾਂ ਤੋਂ ਅਜ ਵੀ ਕਿਹੜਾ ਇਨਸਾਨ ਹਟਿਆ ਹੈ। ਸਾਰੀ ਦੁਨੀਆਂ ਤੇ ਸਰਕਾਰਾਂ ਕਾਨੂੰਨ ਬਣਾ ਕੇ ਹਾਥੀਆਂ ਨੂੰ ਮਾਰਨ ਤੋਂ ਰੋਕ ਰਹੀਆਂ ਨੇ। ਉਹਨਾਂ ਦੇ ਕੀਮਤੀ ਦੰਦਾਂ ਕਾਰਨ, ਦਿਨ ਰਾਤ ਮਨੁਖ ਉਹਨਾਂ ਦਾ ਘਾਤ ਕਰ ਰਿਹਾ ਹੈ। ਅਫ਼ਰੀਕਾ ਦੇ ਜੰਗਲਾਂ ਵਿਚੋਂ ਚਾਰ ਲਖ ਹਾਥੀ ਮੌਤ ਦੇ ਘਾਟ ਉਤਾਰ ਦਿਤੇ ਹਨ ਅਤੇ ਬਾਕੀ ਬਚੇ ਛੇ ਲਖ ਹਾਥੀਆਂ ਨੂੰ ਬਚੋਣ ਵਾਸਤੇ, ਹਾਥੀ ਦੰਦ ਦੇ ਹਰ ਪ੍ਰਕਾਰ ਦੇ ਗਹਿਣੇ ਆਦਿ

ਬਨਾਉਣ ਉਤੇ ਪਾਬੰਦੀ ਲਾ ਦਿੱਤੀ ਹੈ ਦੁਨੀਆਂ ਦੀਆਂ ਸਰਕਾਰਾਂ ਨੇ। ਹਾਂਗਕਾਂਗ ਦੇ ਵਪਾਰੀਆਂ ਕੋਲ 70 ਹਜ਼ਾਰ ਟੱਨ ਹਾਥੀ ਦੰਦ ਪਿਆ ਹੈ। ਉਹ ਰਾਤ ਦਿਨ ਹਾਲ ਪਾਹਰਿਆ ਮਚਾ ਰਹੇ ਹਨ 'ਅਸੀਂ ਪੱਟੇ ਜਾਵਾਂਗੇ, ਮਾਰੇ ਜਾਵਾਂਗੇ, ਹਜ਼ਾਰਾਂ ਮਜ਼ਦੂਰ ਬੇਕਾਰ ਹੋ ਰਹੇ ਹਨ, ਰੱਬ ਦਾ ਵਾਸਤਾ ਹੈ, ਸਾਨੂੰ ਇਹ ਮੁਕਾ ਲੈਣ ਦਿਓ, ਫੇਰ ਕੰਨਾਂ ਨੂੰ ਹੱਥ ਲਾਉਂਦੇ ਹਾਂ। ਪਰ ਜੀਵ ਸੁਰਖਸ਼ਾ ਸਮਿਤਿ ਵਾਲੇ ਕਹਿੰਦੇ ਹਨ—ਬਿਲਕੁਲ ਨਹੀਂ, ਅਸਲੋਂ ਨਹੀਂ, ਇਹ ਮੱਕਾਰ ਨੇ, ਧੋਖੇਬਾਜ਼ ਨੇ, ਜੇ ਇਹਨਾਂ ਨੂੰ ਇਹ ਦੰਦ ਵਰਤਣ ਦੀ ਇਜਾਜ਼ਤ ਮਿਲ ਗਈ ਤਾਂ ਹਜ਼ਾਰਾਂ ਹੋਰ ਹਾਥੀ ਮੌਤ ਦੇ ਘਾਟ ਉਤਾਰ ਦੇਣਗੇ, ਇਹ ਹਮੇਸ਼ਾ ਕਿਸੇ ਬਹਾਨੇ ਦੀ ਇਜਾਜ਼ਤ ਵਿਚ ਰਹਿੰਦੇ ਹਨ। ਇਹ ਤਾਂ ਸੀ ਮਲਿਆਗਰ ਚੰਦਨ ਦੀ ਗੱਲ। ਹੁਣ ਆਪਾਂ ਸਫੈਦ ਚੰਦਨ ਵੱਲ ਆਉਂਦੇ ਹਾਂ।

### ਚੰਦਨ

ਕਰਨਾਟਕਾ ਵਿਚ ਚੰਦਨ ਸਰਕਾਰ ਦੀ ਮਲਕੀਅਤ ਹੈ। ਚੰਦਨ ਕਿਤੇ ਵੀ ਉਗੇ, ਘਰ ਜਾਂ ਬਾਹਰ, ਖੇਤ ਜਾਂ ਵੱਟ ਉਤੇ, ਕੋਈ ਇਸ ਨੂੰ ਵੱਢ ਨਹੀਂ ਸਕਦਾ ਤੇ ਨਾ ਹੀ ਵੇਚ ਸਕਦਾ ਹੈ। ਪਰ ਹੈਰਾਨੀ ਦੀ ਗੱਲ ਇਹ ਹੈ ਕਿ ਇਹ ਵੀ ਚੋਰਾਂ ਤੋਂ ਸੁਰਖਸ਼ਤ ਨਹੀਂ। ਹਜ਼ਾਰਾਂ ਦਰਖਤ ਸਾਲ ਵਿਚ ਕੱਟੇ ਜਾਂਦੇ ਹਨ...ਤੇ ਚੋਰੀ ਫੜੀ ਵੀ ਜਾਂਦੀ ਹੈ। ਪਰ ਬਾਕੀ ਭਾਰਤ ਵਾਂਗ ਏਥੇ ਵੀ ਮਿਲੀ ਭੁਗਤ ਹੀ ਚਲਦੀ ਹੈ। ਹਿਮਾਚਲ ਦੇ ਭਾਰੀ ਤੋਂ ਭਾਰੀ ਜੰਗਲਾਂ ਨਾਲ ਲੱਦੇ ਪਰਬਤ ਪਰਮਹੰਸ ਦੀ ਟੋਟਣ ਵਾਂਗ ਗੰਜੇ ਕਰ ਦਿਤੇ ਹਨ। ਪਰ...ਕਾਨੂੰਨ ਉਥੇ ਹੀ ਕੰਮ ਕਰਦਾ ਹੈ ਜਿਥੇ ਚੋਰੀ ਵੱਡੇ ਚੋਰਾਂ ਤੋਂ ਅੱਖ ਬਚਾ ਕੇ ਕੀਤੀ ਜਾਂਦੀ ਹੈ। ਹੈ ਨਾ ਵਧੀਆ ਅਖਾਣ

'ਜੋ ਬੂਹਿਮੰਡੇ ਸੋਈ ਪਿੰਡੇ।'

ਜਦੋਂ ਮੈਂ ਸ੍ਰੀ ਸਤਿਗੁਰੂ ਜੀ ਤੋਂ ਚੰਦਨ ਬਾਬਤ ਪੁਛਿਆ ਤਾਂ ਕਹਿਣ ਲਗੇ, 'ਬੂਟੇ ਵਿਖਾਉਂਦੇ ਹਾਂ।' ਧੌਣ ਜ਼ਰਾ ਕੁ ਪਿਛੇ ਮੋੜ ਕੇ ਕਹਿਣ ਲਗੇ, "ਅਹੁ ਵੇਖ! ਵਾੜ ਵਿਚ ਚੰਦਨ ਹੀ ਚੰਦਨ ਖਲੋਤਾ ਹੈ। ਵਾਸ਼ਨਾਂ ਓਦੋਂ ਹੀ ਪੈਦਾ ਹੁੰਦੀ ਹੈ ਜਦੋਂ ਬੂਟਾ ਜੁਆਨ ਹੋ ਜਾਂਦਾ ਹੈ। ਆਦਮੀ, ਔਰਤ, ਪਸ਼ੂ ਪੰਛੀ, ਫਲ ਫੂਲ ਸਭ ਵਿਚ, ਜੁਆਨੀ ਚੜ੍ਹਨ ਵੇਲੇ ਹੀ ਖੁਸ਼ਬੂ ਪੈਦਾ ਹੁੰਦੀ ਹੈ। ਕਰਨਾਟਕਾ ਵਿਚ ਚੰਦਨ ਏਨਾ ਪੈਦਾ ਹੁੰਦਾ ਹੈ ਕਿ ਹਰ ਸਾਲ ਸੱਠ ਹਜ਼ਾਰ ਕੁਵਿੰਟਲ ਤੇਲ ਕਢ ਕੇ, ਦੁਨੀਆਂ ਵਿਚ ਵੇਚਿਆ ਜਾਂਦਾ ਹੈ। ਹਜ਼ਾਰਾਂ ਮਣ ਲੱਕੜੀ ਓਸੇ ਤਰ੍ਹਾਂ ਵਿਕ ਜਾਂਦੀ ਹੈ, ਅਤੇ ਹਜ਼ਾਰਾਂ ਮਣ ਦੇ ਖਿਡੌਣੇ ਤਿਆਰ ਹੁੰਦੇ ਹਨ। ਅਤੇ ਅਮੀਰਾਂ ਦੇ ਵਰਤਣ ਵਾਲੀਆਂ ਵਸਤੂਆਂ ਆਦਿ। ਚੰਦਨ ਢੇਰ ਕੇ ਪੈਦਾ ਹੁੰਦਾ ਹੈ। ਪਰ ਜੇ ਸਰਕਾਰ ਠੀਕ ਢੰਗ ਨਾਲ ਏਸ ਨੂੰ ਪੈਦਾ ਕਰੇ ਤਾਂ ਕਰੋੜਾਂ ਡਾਲਰ ਹੋਰ ਕਮਾਏ ਜਾ ਸਕਦੇ ਹਨ। ਪਰ ਹੈ ਤਾਂ ਵਿਚਾਰਾ ਹਿੰਦੁਸਤਾਨੀ ਚੰਦਨ। ਜੇ ਕਿਸੇ ਹੋਰ ਮੁਲਕ ਪੈਦਾ ਹੁੰਦਾ ਤਾਂ ਸਾਰਾ ਮੁਲਕ ਮਾਲਾ ਮਾਲ ਹੋ ਜਾਂਦਾ।

### ਨਾਮਧਾਰੀ ਸ਼ੋਡਜ਼

ਠਾਕਰ ਉਦੇ ਸਿੰਘ ਜੀ ਨੇ ਆਪਣੇ ਫਾਰਮ ਦਾ ਏਹੋ ਨਾਮ ਤਜਵੀਜ਼ ਕੀਤਾ ਹੈ। ਓਸੇ ਤਰ੍ਹਾਂ ਏਸ ਪਿੰਡ ਦਾ ਨਾਮ ਹੈ—ਕਰੜੀ ਗੰਡਨ ਡੋਡੀ—(ਰਿਛਾਂ ਵਾਲਾ ਪਿੰਡ)। ਏਥੇ ਨੇੜੇ ਦੀਆਂ ਪਹਾੜੀਆਂ ਵਿਚ ਰਿਛਾਂ ਦਾ ਨਿਵਾਸ ਹੈ। ਜੋ ਕਦੇ ਕਦੇ ਭਾਰੀ ਊਧਮ ਮਚਾਉਂਦੇ ਹਨ। ਗੰਨੇ ਚੂਪਣਗੇ ਚਾਰ ਅਤੇ ਉਜਾੜਨਗੇ ਹਜ਼ਾਰ। ਸਤਿਗੁਰੂ ਜੀ ਫੁਰਮਾਉਣ ਲਗੇ—"ਇਹ ਫਾਰਮ ਬੜੀ ਕਰੜੀ ਪੁਛ ਪੜਤਾਲ ਅਤੇ ਵੇਖਣ ਪਰਖਣ ਪਿਛੋਂ ਹੱਥ ਆਇਆ ਹੈ। ਮੈਂ ਓਸ ਵੇਲੇ ਪੰਜਾਬ ਵਿਚ ਹੀ ਸਾਂ ਜਦੋਂ ਏਸ ਫਾਰਮ ਦੀ ਬਾਬਤ ਪੂਰੇ ਵੇਰਵੇ ਸਹਿਤ ਮੈਨੂੰ ਦਸਿਆ ਗਿਆ। ਮੈਂ ਓਥੇ ਹੀ ਜਜਮੈਂਟ ਕਰ ਲਈ ਕਿ ਇਸ ਤੋਂ ਵਧੀਆ ਤੇ ਏਡਾ ਵਡਾ ਫਾਰਮ ਹੋਰ ਕਿਤੇ ਨਹੀਂ ਮਿਲੇਗਾ ਜਦੋਂ ਕਿ ਦੂਸਰਿਆਂ ਨੇ ਏਸ ਸੌਦੇ ਨੂੰ ਬੇ-ਪਸੰਦ ਹੀ ਕੀਤਾ ਸੀ।

ਇਹ ਫਾਰਮ ਅੱਠ ਮੁਰਬੇ ਦਾ ਹੈ ਜਿਸ ਵਿਚ ਮਹਾਰਾਜਾ ਮੈਸੂਰ ਨੇ ਕਾਫੀ ਮੋਟੀ ਰਕਮ ਖਰਚ ਕੇ ਇਸ ਨੂੰ ਆਬਾਦ ਕਰਨ ਦਾ ਯਤਨ ਕੀਤਾ। ਬਾਅਦ ਵਿਚ ਆਪਣੇ ਪਰੋਹਤ 'ਅਯੰਗਰ' ਨੂੰ ਸੌਂਪ ਦਿਤਾ। ਦਾਨ-

ਦਰਖ਼ਤਾਂ ਦੇ ਰੂਪ ਵਿਚ। ਪਰ ਪੰਡਿਤ ਜੀ ਬਨਾਰਸ ਦੇ ਉਹਨਾਂ ਬਾਹਮਣਾਂ ਵਿਚੋਂ ਹੀ ਸਨ ਜਿਨ੍ਹਾਂ ਬਾਬਤ ਕਬੀਰ ਸਾਹਿਬ ਨੇ ਪਹਿਲਾਂ ਹੀ ਲਿਖ ਰੱਖਿਆ ਹੈ :

ਗਲੀ ਜਿਨ੍ਹਾਂ ਜਪਮਾਲੀਆਂ ਲੋਟੇ ਹਥਨਿਬਗ।
ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸ ਕੇ ਠਗ।

... ... ... ...

ਸਾਡੇ ਇਸ ਫ਼ਾਰਮ ਦੇ ਮਾਲਕ ਵੀ ਖਾਣ ਪੀਣ ਵਿਚ ਹੀ ਵਿਸ਼ਵਾਸ ਰਖਦੇ ਸਨ। ਖ਼ੂਬ ਗੁਲਛਰੇ ਉਡਾਏ ਤੇ ਸ਼ਰਾਬ ਉਤੇ ਹੱਥ ਸਾਫ਼ ਕੀਤਾ। ਰਾਤ ਦਿਨ ਸ਼ਰਾਬ ਵਿਚ ਹੀ ਮਸਤ ਰਹੇ ਤੇ ਦਿਵਾਲੀਏ ਹੋ ਗਏ। ਪੰਜਾਬੀ ਅਖਾਣ ਹੈ :

ਭੂਏਂ ਤੇ ਭੈਂਸ ਨੂੰ ਤਕੜਾ ਆਦਮੀ ਖਾ ਜਾਂਦਾ ਹੈ।
ਅਤੇ ਮਾੜੇ ਨੂੰ ਇਹ ਖਾ ਜਾਂਦੀਆਂ ਹਨ।

ਠੀਕ ਇਹੋ ਵਰਤਾਰਾ ਇਸ ਜ਼ਮੀਨ ਨਾਲ ਵੀ ਹੋਇਆ। ਮਹਾਰਾਜਾ ਮੈਸੂਰ ਨੇ ਕਿਹੜਾ ਹੱਲ ਵਾਹ ਕੇ ਪ੍ਰਾਪਤ ਕੀਤੀ ਸੀ ਭੂਏਂ ਜੋ ਇਸ ਦੀ ਕਦਰ ਕਰਦਾ। ਅਤੇ ਪੰਡਿਤ ਜੀ ਮਹਾਰਾਜ ਨੂੰ ਵੀ, ਰਾਜੇ ਨੂੰ ਅਸ਼ੀਰਵਾਦ ਦੇਣ ਵਾਸਤੇ ਹੀ ਮਿਲੀ ਸੀ। ਕਿਹੜਾ ਕਮਾਈ ਕਰਕੇ ਲਈ ਸੀ ਇਸ ਨੂੰ ਮਾਂ ਬਣਾ ਕੇ ਰਖਦਾ। ਅੱਠ ਮੁਰਬੇ ਜ਼ਮੀਨ, ਅੱਠ ਲੱਖ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਨੇ ਖਰੀਦ ਲਈ। ਸੰਨ ਚੁਹੱਤਰ ਵਿਚ ਅੱਠ ਲੱਖ ਦਾ ਮੁੱਲ ਬਹੁਤ ਜ਼ਿਆਦਾ ਸੀ। ਘਟੋ ਘੱਟ ਸੰਨ ੯੦ ਨਾਲੋਂ ਚਾਰ ਗੁਣਾਂ। ਮੈਨੂੰ ਤਾਂ ਇਸ ਦੀ ਮਿਣਤੀ ਵਿਚ ਵੀ ਸ਼ਕ ਹੀ ਲਗਦਾ ਹੈ। ਦੋ ਸੌ ਏਕੜ ਵਿਚ ਤਾਂ ਦੋ ਘੰਟਿਆਂ ਵਿਚ ਹੀ ਆਦਮੀ ਗੇੜਾ ਦੇ ਲੈਂਦਾ ਹੈ। ਪਰ ਇਸ ਵਿਚ ਤਾਂ ਆਦਮੀ ਤੁਰਦਾ ਤੁਰਦਾ ਹੀ ਥਕ ਜਾਂਦਾ ਹੈ। ਮਸਾਂ ਕਿਤੇ ਜੀਪਾਂ ਤੇ ਬੈਠ ਕੇ ਥਾਹ ਲਈਦੀ ਹੈ।

1974

ਇਸ ਫਾਰਮ ਦੀ ਕਾਮਯਾਬੀ ਦਾ ਸਭ ਤੋਂ ਵੱਡਾ ਭੇਤ ਹੈ, ਝੀਲਾਂ। ਫਾਰਮ ਵਿਚ ਅੱਠ ਛੋਟੀਆਂ ਵਡੀਆਂ ਝੀਲਾਂ ਜਾਂ ਛੱਪੜ ਤੇ ਤਾਲਾਬ ਹਨ, ਜਿਨ੍ਹਾਂ ਉਤੇ ਬਹੁਤ ਵਧੀਆ ਮੋਟਰਾਂ ਫਿੱਟ ਹਨ। ਪਾਣੀ ਕੁਝ ਹੇਠਲਾ ਅਤੇ ਬਹੁਤਾ ਬਰਸਾਤੀ ਹੈ। ਜੇ ਉਸ ਵੇਲੇ ਦੇ ਲਿਹਾਜ਼ ਨਾਲ ਵੇਖਿਆ ਜਾਵੇ ਤਾਂ ਮਕਾਨ ਬਹੁਤ ਹੀ ਸੁੰਦਰ ਤੇ ਢੰਗ ਸਿਰ ਬਣੇ ਹੋਏ ਹਨ। ਇਹਨਾਂ ਮਕਾਨਾਂ ਉਤੇ ਪਾਈ ਟੈਲ ਏਨੀ ਵਧੀਆ ਤੇ ਸੋਹਣੀ ਹੈ ਜੀਅ ਕਰਦਾ ਹੈ ਕਿ ਦੋ ਘੜੀ ਵੇਖਦੇ ਹੀ ਰਹੀਏ।

ਅੱਜ ਅਸੀਂ 'ਰਾਣੀ ਬਨੂਰ' ਬੈਠੇ ਹਾਂ ਜੋ ਕਰਨਾਟਕਾ ਦੇ ਮਸ਼ਹੂਰ ਸ਼ਹਿਰ ਬੰਗਲੌਰ ਤੋਂ 300 ਕਿਲੋਮੀਟਰ ਦੂਰ ਹੈ। ਇਹ ਇਲਾਕਾ ਅਜਿਹਾ ਹੈ ਜਿੱਥੇ ਦੁਨੀਆਂ ਦੀਆਂ ਮਸ਼ਹੂਰ ਕੰਪਨੀਆਂ ਸਬਜ਼ੀਆਂ ਦੇ ਹਾਈਬਰਿਡ ਬੀਜ ਤਿਆਰ ਕਰਾਉਂਦੀਆਂ ਹਨ। ਇਥੋਂ ਦੇ ਤਿਆਰ ਕੀਤੇ ਬੀਜ ਅਮਰੀਕਾ, ਜਾਪਾਨ ਅਤੇ ਜਰਮਨੀ ਆਦਿ ਮੁਲਕਾਂ ਵਿਚ ਵੇਚੇ ਜਾਂਦੇ ਹਨ। ਇਹਨਾਂ ਪਿੰਡਾਂ ਵਿਚ ਦੂਰ-ਦੂਰ ਤੱਕ ਠਾਕਰ ਉਦੇ ਸਿੰਘ ਜੀ ਨੇ ਆਪਣੀ ਦੇਖ-ਰੇਖ ਵਿਚ ਸੈਂਕੜੇ ਪਲਾਟ, ਟਮਾਟਰ, ਭਿੰਡੀ ਤੇ ਸ਼ਿਮਲਾ ਮਿਰਚ ਦੇ ਠੇਕੇ ਉੱਤੇ ਲੋਕਾਂ ਤੋਂ ਬਿਜਾਏ ਹਨ। ਜਿਥੇ ਹਾਈਬਰਿਡ ਬੀਜ ਤਿਆਰ ਕਰਕੇ ਕੰਪਨੀਆਂ ਨੂੰ ਵੇਚੇ ਜਾਂਦੇ ਹਨ, ਬਹੁਤ ਮਹਿੰਗੇ ਭਾਅ ਉੱਤੇ। ਕੰਪਨੀਆਂ ਇਹਨਾਂ ਨੂੰ ਸੋਨੇ ਦੇ ਤੋਲ ਵੇਚਦੀਆਂ ਹਨ ਆਪਣੇ ਗਾਹਕਾਂ ਨੂੰ। ਆਮ ਫ਼ਸਲ ਨਾਲੋਂ ਇਹਨਾਂ ਬੀਜਾਂ ਤੋਂ ਤਿਆਰ ਚਾਰ ਗੁਣਾਂ ਜ਼ਿਆਦਾ ਫ਼ਸਲ ਦਿੰਦੀਆਂ ਹਨ। ਅੱਜ ਇਕ ਪਿੰਡ ਸਤਿਗੁਰੂ ਜੀ ਪਲਾਟ ਵੇਖਣ ਗਏ, ਜਿਥੇ ਪੱਕੇ ਟਮਾਟਰਾਂ ਦੇ ਢੇਰ ਲੱਗੇ ਹੋਏ ਸਨ। ਸਤਿਗੁਰੂ ਜੀ ਇਕ ਟਮਾਟਰ ਚੁੱਕ ਕੇ, ਮੈਨੂੰ ਕਹਿਣ ਲਗੇ—"ਏਹ ਡਾਲਰ ਹੈਨ ਜੋ ਕਾਕੇ (ਉਦੇ ਸਿੰਘ) ਦੀ ਕਰੜੀ ਮਿਹਨਤ ਨਾਲ ਤਿਆਰ ਕੀਤੇ ਗਏ ਹੈਨ।"

ਇਹਨਾਂ 4-4 ਕਨਾਲ ਦੇ ਪਲਾਟਾਂ ਤੋਂ ਕਿਸਾਨਾਂ ਨੂੰ ਪੰਦਰਾਂ-ਪੰਦਰਾਂ, ਵੀਹ-ਵੀਹ ਹਜ਼ਾਰ ਰੁਪਏ ਮਸਾਂ ਮਿਲਦੇ ਹਨ ਅਤੇ ਕਿਸਾਨਾਂ ਨੇ ਮਜ਼ਦੂਰਾਂ ਨੂੰ ਇਹਨਾਂ ਵਿਚੋਂ ਕਈ-ਕਈ ਹਜ਼ਾਰ ਪੈਸੇ ਵੰਡ ਕੇ ਫੇਰ ਇਕ-ਇਕ ਪਲਾਟ ਤੋਂ 10-12 ਹਜ਼ਾਰ ਰੁਪਏ ਬਣਾਉਂਦੇ ਹਨ। ਕੰਮ ਔਖਾ ਵੀ ਬੜਾ ਹੈ ਤੇ ਫ਼ਾਇਦਾ ਮੋਟਾ ਵੀ। ਬਾਕੀ ਫ਼ਸਲਾਂ ਤਾਂ ਇਸ ਕੰਮ ਦੇ ਨੇੜੇ ਤੇੜੇ ਵੀ ਨਹੀਂ

ਬੈਠਦੀਆਂ। ਇਸ ਕੰਮ ਵਿਚ ਠਾਕਰ ਊਦੇ ਸਿੰਘ ਜੀ ਨੂੰ ਵੀ ਬੇ-ਬਹਾ ਖਰਚ ਕਰਨਾ ਪੈਂਦਾ ਹੈ। ਪਹਿਲਾਂ ਛੇ ਮਹੀਨੇ ਖਾਕ ਛਾਨਣੀ ਪੈਂਦੀ ਹੈ, ਫੇਰ ਲੱਖਾਂ ਡਾਲਰਾਂ ਦੀ ਕਮਾਈ।

ਇਹ ਕੰਮ ਤੁਸੀਂ ਵੀ ਕਰ ਸਕਦੇ ਹੋ। ਜੇ ਤੁਸੀਂ ਬੇਜ਼ਮੀਨੇ ਹੋ, ਤਾਂ ਵੀ ਕਰ ਸਕਦੇ ਹੋ। ਪਰ ਪਹਿਲੇ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦੀ ਕ੍ਰਿਪਾ ਦ੍ਰਿਸ਼ਟੀ ਹਾਸਲ ਕਰਨੀ ਹੋਵੇਗੀ। ਫੇਰ ਤੁਸੀਂ ਬਣੋਗੇ ਹਾਂ ਜੀ ਜਰੂਰ ਬਣੋਗੇ—

'ਆਦ ਦਾਮ ਕੋ ਫੀਪਰੋ ਹੋਇਓ ਲਾਖੀਣਾ।'

ਸ੍ਰੀ ਸਤਿਗੁਰੂ ਜੀ ਵਲੋਂ ਹਰ ਇਕ ਨੌਜਵਾਨ ਨੂੰ ਖੁੱਲ੍ਹੀ ਆਵਾਜ਼ ਹੈ—ਆਓ, ਸਾਡੇ ਕੋਲ ਆਓ! ਕੰਮ ਸਿਖੋ ਤੇ ਰੱਜ ਕੇ ਕਮਾਓ।

### ਸਵਾਗਤਮ

ਏਸ ਫਾਰਮ ਦਾ ਨਾਮ 'ਨਾਮਧਾਰੀ ਸੀਡਜ਼' ਬਡਾਡੀ ਹੈ। ਸਤਿਗੁਰੂ ਜੀ ਇੰਗਲੈਂਡ ਤੋਂ ਸਿਧੇ ਬਡਾਡੀ ਪਹੁੰਚ ਗਏ ਸਨ। ਮੇਰੇ ਉਥੇ ਪਹੁੰਚਣ ਦਾ ਕਿਸੇ ਨੂੰ ਚਿਤ ਚੇਤਾ ਹੀ ਨਹੀਂ ਸੀ। ਰਾਤ ਦੇ 8-9 ਵਜੇ ਸਾਡੀ ਪਾਰਟੀ ਬਡਾਡੀ ਪਹੁੰਚ ਗਈ। ਸਾਰੀ ਸੰਗਤ ਅਤੇ ਸ੍ਰੀ ਸਤਿਗੁਰੂ ਜੀ ਉਤਾਵਲੀ ਨਾਲ ਜਥੇ ਦੀ ਉਡੀਕ ਕਰ ਰਹੇ ਸਨ। ਅਚਾਨਕ ਹਨੇਰੇ ਵਿਚੋਂ ਨਿਕਲਕੇ ਜਦੋਂ ਮੈਂ ਮੱਥਾ ਜਾ ਟੇਕਿਆ ਤਾਂ ਸਤਿਗੁਰੂ ਜੀ ਹੈਰਾਨਗੀ ਨਾਲ ਬੇਹੱਦ ਖੁਸ਼ ਹੋਏ। ਸਤਿਗੁਰੂ ਜੀ ਦੀ ਸਪੁੱਤਰੀ, "ਬੀਬਾ ਜੀ"—ਜਿਨ੍ਹਾਂ ਨੂੰ ਮੈਂ ਨ੍ਹਾਨਕੀ ਹੀ ਲਿਖਾਂਗਾ; ਬੜੇ ਖੁਸ਼ ਹੋ ਕੇ ਕਹਿਣ ਲਗੇ—ਮੈਂ ਤੁਹਾਨੂੰ ਕਲ੍ਹ ਹੀ ਯਾਦ ਕੀਤਾ ਸੀ। ਮੈਂ ਕਿਹਾ, ਜੇ ਤੁਸੀਂ ਪਹਿਲਾਂ ਯਾਦ ਕਰ ਲੈਂਦੇ, ਤਾਂ ਮੈਂ ਪਹਿਲਾਂ ਆ ਜਾਣਾ ਸੀ। ਨ੍ਹਾਨਕੀ ਬਾਗੜੀ ਜ਼ੁਬਾਨ ਦਾ ਸ਼ਬਦ ਹੈ—ਜਿਸਦਾ ਅਰਥ ਹੈ ਛੋਟੀ ਬੱਚੀ। ਠਾਕਰ ਊਦੇ ਸਿੰਘ ਅਤੇ ਕਾਕਾ ਜਗਤਾਰ ਸਿੰਘ ਬੇ-ਹੱਦ ਖੁਸ਼ ਹੋਏ ਮੈਨੂੰ ਮਿਲ ਕੇ। ਕਿਤਨਾ ਵਧੀਆ ਸੀ ਇਹ ਸਵਾਗਤਮ! ਸਿਰਫ ਓਹੋ ਜਾਣ ਸਕਦਾ ਹੈ—ਜਿਸ ਦਾ ਹੋਇਆ ਹੋਵੇ। ਠਾਕਰ ਊਦੇ ਸਿੰਘ ਜੀ ਕਹਿਣ ਲਗੇ, ਪਹਿਲਾਂ ਪ੍ਰਸ਼ਾਦਾ ਛਕਣਾ ਹੈ ਕਿ ਇਸ਼ਨਾਨ! ਮੈਂ ਕਿਹਾ ਜੀ—ਤਿੰਨ ਦਿਨ ਹੋ ਗਏ ਹਨ ਨ੍ਹਾਤਿਆਂ ਨੂੰ। ਪਹਿਲਾਂ ਇਸ਼ਨਾਨ ਹੀ ਠੀਕ ਹੈ। ਕਈ ਦਿਨਾਂ ਪਿਛੋਂ ਨ੍ਹੌਣ ਦਾ ਮਜ਼ਾ ਵਖਰਾ ਹੀ ਸੀ।

ਖਾਣ ਪੀਣ ਤੋਂ ਵਿਹਲੇ ਹੋ ਕੇ ਸ੍ਰੀ ਸਤਿਗੁਰੂ ਜੀ ਅਤੇ ਬਾਕੀ ਸੰਗਤ, ਛੋਟੇ ਜਿਹੇ ਦੀਵਾਨ ਹਾਲ ਵਿਚ ਬੈਠ ਗਏ। ਗਲਾਂ ਗਲਾਂ ਵਿਚ ਸਤਿਗੁਰੂ ਜੀ ਫਰਮੇਣ ਲਗੇ—ਤੈਨੂੰ ਮੈਂ ਗੁਰਮੁਖ ਡਰਾਈਵਰ ਦੀ ਗਲ ਦਸਾਂ! ਗੁਰਮੁਖ ਮੈਨੂੰ ਕਹਿਣ ਲਗਾ—ਪੰਡਿਤ ਗੋਪਾਲ ਸਿੰਘ ਜੀ! ਦੀਵਾਨ ਵਿਚ ਖਲ੍ਹੋ ਕੇ, ਗਲਾਂ ਜੋੜ ਜੋੜ ਕੇ ਗੱਪ ਤੇ ਗੱਪ ਮਾਰੀ ਜਾਂਦੇ ਨੇ।

ਮੈਂ ਗੁਰਮੁਖ ਨੂੰ ਕਿਹਾ, 'ਤੇਰੀ ਇਹ ਗੱਲ ਮੈਂ ਪੰਡਿਤ ਜੀ ਨੂੰ ਦੱਸ ਦਿਆਂ ?'

ਗੁਰਮੁਖ ਕਹਿਣ ਲੱਗਾ, 'ਜ਼ਰੂਰ ਦਸ ਦਿਓ।'

ਸਤਿਗੁਰੂ ਜੀ ਕਹਿਣ ਲਗੇ—ਜਦੋਂ ਮੈਂ ਸਾਰੀ ਗਲ ਪੰਡਿਤ ਜੀ ਨੂੰ ਦਸੀ ਤਾਂ ਗੁਰਮੁਖ ਪੋਲਾ ਜਿਹਾ ਮੂੰਹ ਬਣਾ ਕੇ ਕਹਿਣ ਲਗਾ—

ਪੰਡਿਤ ਜੀ ਜਿਹੜੀਆਂ ਆਪੇ ਬਣਾ ਬਣਾ ਕੇ ਗਲਾਂ ਤੁਸੀਂ ਦੀਵਾਨ ਵਿਚ ਕਰਦੇ ਹੁੰਦੇ ਹੋ! ਉਹਨਾਂ ਨੂੰ ਗੱਪ ਆਖੀਦਾ ਹੈ।

ਪੰਡਿਤ ਜੀ ਕਹਿਣ ਲਗੇ, 'ਇਕ ਦਿਨ ਤੂੰ ਕਰਕੇ ਤਾਂ ਵੇਖ, ਆਪੇ ਪਤਾ ਲਗ ਜਾਵੇਗਾ ਗੱਪ ਸੱਚ ਦਾ।'

ਮੈਂ ਸਤਿਗੁਰੂ ਜੀ ਨੂੰ ਕਿਹਾ, 'ਤੁਹਾਡੀ ਸੰਗਤ ਵਿਚ ਰਹਿ ਕੇ ਆਦਮੀ, ਉਕਤੀਆਂ ਜੁਗਤੀਆਂ ਸਹਿਜੇ ਹੀ ਸਿਖ ਜਾਂਦਾ ਹੈ।'

ਦੂਸਰੇ ਦਿਨ ਸੁਬ੍ਹਾ ਸਵੇਰੇ ਹੀ ਸਤਿਗੁਰੂ ਜੀ ਕਹਿਣ ਲਗੇ—ਆ ਤੈਨੂੰ, ਉਹ ਝੀਲ ਵਿਖਾਈਏ, ਜਿਥੇ ਪਿੰਡ ਵਾਲਿਆਂ ਇਕੱਠੇ ਹੋ ਕੇ ਸਾਡੇ ਆਦਮੀਆਂ ਉੱਤੇ ਹਮਲਾ ਕੀਤਾ ਸੀ।

ਅਸਲ ਗਲ ਇਹ ਹੈ ਕਿ ਸਾਰੇ ਹੀ ਦੱਖਣ ਭਾਰਤ ਵਿਚ ਪਾਣੀ ਦੀ ਬਹੁਤ ਕਮੀ ਹੈ। ਧਰਤੀ ਪਥਰੀਲੀ ਹੋਣ ਕਰਕੇ, ਪਾਣੀ ਜ਼ਮੀਨ ਵਿਚ ਬਹੁਤ ਘਟ

ਜਜ਼ਬ ਹੁੰਦਾ ਹੈ। ਉਸ ਤਰ੍ਹਾਂ ਵੀ ਧਰਤੀ ਉੱਚੀ ਨੀਵੀਂ ਤੇ ਪਹਾੜੀਆਂ ਨਾਲ ਉਲਝੀ ਹੋਈ ਹੈ। ਨਹਿਰਾਂ ਦਾ ਨਾਮ ਨਿਸ਼ਾਨ ਨਹੀਂ। ਉੱਚੇ, ਬਹੁਤ ਉੱਚੇ ਪਹਾੜ ਵੀ ਏਥੇ ਨਹੀਂ ਜਿਥੇ ਡੈਮ ਬਣ ਸਕਣ। ਸਿਰਫ਼ ਛੋਟੀਆਂ ਛੋਟੀਆਂ ਝੀਲਾਂ, ਤਾਲਾਬ ਜਾਂ ਛੱਪੜ ਹਨ। ਜਿਨ੍ਹਾਂ ਦਾ ਪਾਣੀ ਔਖ ਸੌਖ ਵੇਲੇ ਵਰਤ ਕੇ ਲੋਕ ਗੁਜ਼ਾਰਾ ਕਰਦੇ ਹਨ। ਪਾਣੀ ਆਉਂਦਾ ਹੈ ਤਾਂ ਨਦੀਆਂ ਨਾਲਿਆਂ ਰਾਹੀਂ, ਸਮੁੰਦਰ ਵਿਚ ਪਹੁੰਚ ਜਾਂਦਾ ਹੈ। ਉਹ ਲੋਕ ਬਹੁਤ ਹੀ ਖੁਸ਼ ਕਿਸਮਤ ਹਨ ਜਿਨ੍ਹਾਂ ਦੇ ਖੇਤਾਂ ਵਿਚ ਝੀਲ ਜਾਂ ਤਾਲਾਬ ਹਨ।

**ਸਤਿਗੁਰੂ ਜੀ ਦਾ ਇਹ ਫਾਰਮ**—ਕਿਉਂਕਿ ਮਹਾਰਾਜਾ ਮੈਸੂਰ ਦਾ ਸੀ ਜਿਸ ਕਰਕੇ ਫਾਰਮ ਦੀ ਜ਼ਮੀਨ ਨਾਲ ਲਗਦੇ ਤਾਲਾਬ ਤੇ ਝੀਲ ਦਾ ਪਾਣੀ ਕੇਵਲ ਮਹਾਰਾਜਾ ਹੀ ਵਰਤਦਾ ਸੀ। ਹੋਰ ਕਿਸੇ ਨੂੰ ਇਸ ਦੇ ਵਰਤਣ ਦੀ ਇਜਾਜ਼ਤ ਨਹੀਂ। ਸਤਿਗੁਰੂ ਜੀ ਜਿਹੜੀ ਝੀਲ ਮੈਨੂੰ ਵਿਖਾ ਰਹੇ ਹਨ, ਇਸ ਦੇ ਬਿਲਕੁਲ ਕਿਨਾਰੇ ਉਤੇ ਇਕ ਪਿੰਡ ਵਸਿਆ ਹੋਇਆ ਹੈ। ਉਸ ਦਾ ਅਧਿਕਾਰ ਸਿਰਫ਼ ਪੀਣ ਵਾਸਤੇ ਅਤੇ ਪਸ਼ੂਆਂ ਨੂੰ ਪਿਆਉਣ ਵਾਸਤੇ ਹੈ, ਖੇਤੀ ਵਾਸਤੇ ਨਹੀਂ। ਹਾਂ, ਪਰ ਝੀਲ ਵਿਚੋਂ ਮਛੀਆਂ ਫੜਨ ਦਾ ਅਧਿਕਾਰ ਉਹਨਾਂ ਆਪਣੇ ਆਪ ਬਣਾ ਲਿਆ ਸੀ। ਝੀਲ ਵਿਚ ਮਛੀ ਬਹੁਤ ਹੁੰਦੀ ਹੈ। ਜਿਸ ਨੂੰ ਮਾਰਨਾਂ ਨਾਮਧਾਰੀ ਮਤ ਦੇ ਖ਼ਿਲਾਫ਼ ਹੈ, ਕਿਉਂਕਿ ਸਾਡਾ 'ਅਹਿੰਸਾ ਪਰਮੋ ਧਰਮਾਂ' ਉਤੇ ਪੱਕਾ ਵਿਸ਼ਵਾਸ ਹੈ।

ਫ਼ਾਰਮ ਦਾ ਕਬਜ਼ਾ ਲੈਣ ਪਿਛੋਂ, ਠਾਕਰ ਉਦੇ ਸਿੰਘ ਜੀ ਨੇ ਮਛੀ ਫੜਨ ਤੋਂ ਲੋਕਾਂ ਨੂੰ ਮਨ੍ਹਾਂ ਕਰ ਦਿਤਾ ਸੀ। ਪੰਜਾਬੀ ਅਖਾਣ ਹੈ, "ਰੰਡੀ ਤਾਂ ਰੰਡੇਪਾ ਕੱਟ ਲਏ ਪਰ ਉਂਗਲਾਂ ਵਾਲੇ ਨਹੀਂ ਕਟਣ ਦਿੰਦੇ।" ਠੀਕ ਏਹੋ ਗੱਲ ਏਥੇ ਵੀ ਘਟੀ। ਹਲਕੇ ਦਾ ਪਟਵਾਰੀ ਬਦਮਾਸ਼ ਟਾਈਪ ਸੀ, ਜਿਸ ਨੇ ਲੋਕਾਂ ਨੂੰ ਜੋਸ਼ ਦੇ ਕੇ ਸਿਖਾਂ ਦੇ ਖ਼ਿਲਾਫ਼ ਖੜਾ ਕਰ ਦਿਤਾ। ਇਸ ਤਰ੍ਹਾਂ ਇਕ ਦਿਨ ਇਕਠੇ ਹੋ ਕੇ ਲੋਕਾਂ ਨੇ, ਫ਼ਾਰਮ ਉਤੇ ਹਮਲਾ ਕਰ ਦਿੱਤਾ। ਅਗੋਂ ਸਿੰਘ ਵੀ ਤਿਆਰ ਬਰ ਤਿਆਰ ਸਨ। ਭੀੜ ਜਦੋਂ ਤੋਂ ਹੱਲਾ ਕਰਦੀ ਨੇੜੇ ਪਹੁੰਚ ਗਈ, ਤਾਂ ਖ਼ਾਲਸੇ ਨੇ ਫਾਇਰ ਖੋਲ੍ਹ ਦਿਤਾ। ਇਕ ਦੋ ਆਦਮੀ ਜਦੋਂ ਜ਼ਖਮੀ ਹੋ ਗਏ ਤਾਂ ਭਾਜੜ ਪੈ ਗਈ। ਅਤੇ ਹੁਣ ਪੂਰੀ ਤਰ੍ਹਾਂ ਸਭ ਠੱਢਾ ਹੈ।

ਝੀਲ ਬਹੁਤ ਡੂੰਘੀ ਹੈ। ਸ਼ਾਇਦ 30-40 ਫੁਟ ਗਹਿਰੀ। ਇਸ ਦਾ ਪਾਣੀ ਆਪਣੇ ਖੇਤਾਂ ਨੂੰ ਹੀ ਲਗ ਸਕਦਾ ਹੈ। ਝੀਲ ਕਾਫ਼ੀ ਉਚੇ ਥਾਂ ਹੈ ਅਤੇ ਫਾਰਮ ਕਾਫੀ ਨੀਵਾਂ। ਝੀਲ ਦਾ ਗੇੜਾ ਤਾਂ ਅਸੀਂ ਦੇਖ ਲਿਆ ਅਤੇ ਸ੍ਰੀ ਸਤਿਗੁਰੂ ਜੀ ਮੈਨੂੰ ਅਜੇ ਹੋਰ ਘੁਮਾਉਣਾ ਚਾਹੁੰਦੇ ਸਨ। ਪਰ ਓਧਰ ਮਹਾਂਭਾਰਤ ਦਾ ਸਮਾਂ ਲੰਘ ਰਿਹਾ ਸੀ। ਨਾਲ ਸੰਗਤ ਮੁੜ ਮੁੜ ਕੋਠੀ ਵਲ ਵੇਖਦੀ ਸੀ। ਮੈਂ ਅਰਜ਼ ਕਰ ਦਿਤੀ, "ਸਚੇ ਪਾਤਿਸ਼ਾਹ, ਬਾਕੀ ਫ਼ਾਰਮ ਪਿਛਲੇ ਪਹਿਰ ਵੇਖ ਲਵਾਂਗੇ, ਹੁਣ 'ਮਹਾਂ ਭਾਰਤ' ਵੇਖ ਲਵੋ।"

ਮਹਾਂ ਭਾਰਤ ਅੱਧਾ ਲੰਘ ਚੁਕਾ ਸੀ। ਪਰ ਅੱਧ ਪਚੱਧ ਵੇਖ ਕੇ ਹੀ ਕਹਾਣੀ ਦੀ ਸਮਝ ਪੈ ਗਈ ਤੇ ਸਾਰੇ ਸ਼ੁਕੀਨਾਂ ਨੂੰ ਸਕੂਨਤ ਮਿਲ ਗਈ। ਬੈਠਣ ਵਾਲਾ ਇਹ ਕਮਰਾ ਬਹੁਤ ਵਧੀਆ ਢੰਗ ਨਾਲ ਸਜਿਆ ਹੋਇਆ ਸੀ। ਫੋਟੋਆਂ ਤੇ ਸੀਨਰੀਆਂ ਬੜੇ ਸੋਹਣੇ ਤਰੀਕੇ ਨਾਲ ਫਿੱਟ ਕੀਤੀਆਂ ਹੋਈਆਂ ਸਨ। ਸਤਿਗੁਰੂ ਜੀ ਨੇ ਫੁਰਮਾਇਆ—"ਰਾਜਿੰਦਰ! ਇਹ ਸਜਾਵਟ ਬੀਬੀਆਂ ਨੇ ਕੀਤੀ ਹੈ। (ਠਾਕਰ ਉਦੇ ਸਿੰਘ ਜੀ ਦੇ ਘਰੋਂ ਬੀਬੀ ਅਤੇ ਬਾਬੂ ਬਲਦੇਵ ਸਿੰਘ ਦੇ ਘਰ ਵਾਲੀ, ਦੋਵੇਂ ਸਕੀਆਂ ਭੈਣਾਂ ਹਨ) ਦੋਵੇਂ ਬੀਬੀਆਂ ਸੂਝ ਬੂਝ ਵਾਲੀਆਂ ਤੇ ਸਿਆਣੀਆਂ ਹਨ।" ਮੈਂ ਕਿਹਾ, 'ਸਚੇ ਪਾਤਿਸ਼ਾਹ! ਸਿਆਣੀਆਂ ਕਿਉਂ ਨਾ ਹੋਣ, ਸਤਾਂ ਦੀਪਾਂ 'ਚੋਂ ਭਾਲ ਕੇ ਲਿਆਂਦੀਆਂ ਹਨ, ਇਨ੍ਹਾਂ ਦੇ ਮਾਪੇ ਅਫਰੀਕਾ ਵਿਚ ਰਹਿੰਦੇ ਹਨ। ਗੁਰੂ ਜੀ ਕਹਿਣ ਲਗੇ—ਸਾਡੀ ਕਾਹਦੀ ਸਿਆਣਪ ਹੈ, ਸਤਿਗੁਰੂ ਜੀ ਦੀ ਮਿਹਰ ਹੈ।

**ਲਾਜਵੰਤੀ**

ਕਿਤਨਾ ਕੂਲਾ ਤੇ ਪਿਆਰਾ ਨਾਮ ਹੈ। ਪੰਜਾਬ

  

ਵਿਚ ਸ਼ਹਿਰੀ ਕੁੜੀਆਂ ਦੇ ਆਮ ਨਾਮ ਲਾਜਵੰਤੀ ਰਖੇ ਜਾਂਦੇ ਹਨ। ਏਸ ਪੌਦੇ ਵਿਚ ਸ਼ਰਮ ਹਯਾ ਦਾ ਕੋਈ ਟਿਕਾਣਾ ਨਹੀਂ। ਇਸ ਨੂੰ ਹਿੰਦੀ ਵਿਚ 'ਛੂਈ ਮੂਈ' ਕਿਹਾ ਜਾਂਦਾ। ਪਰ ਇਹ ਬਿਨਾਂ ਛੂਹੇ ਹਵਾ ਨਾਲ ਵੀ ਮਰ ਜਾਂਦੀ ਹੈ। ਬਾਗਾਂ ਵਿਚ ਕਿਆਰੀਆਂ ਅਤੇ ਕੋਠੀਆਂ ਵਿਚ ਲਾਜਵੰਤੀ ਦਾ ਪੌਦਾ ਗਮਲਿਆਂ ਦੀ ਸ਼ਾਨ ਹੈ। ਪਰ ਇਸ ਇਲਾਕੇ ਵਿਚ ਇਸ ਨੇ ਸੰਕਟ ਖੜ੍ਹਾ ਕਰ ਦਿਤਾ ਹੈ, ਪੋਹਲੀ ਪਿਆਜ਼ੀ ਅਤੇ ਬਾਥੂ ਦੀ ਤਰ੍ਹਾਂ ਬੇ-ਮੁਹਾਰਾ ਖੇਤਾਂ ਵਿਚ ਫੈਲਿਆ ਹੋਇਆ ਹੈ। ਖਬਲ ਦੀ ਤਰ੍ਹਾਂ ਵੱਟਾਂ, ਖਾਲਾਂ ਅਤੇ ਖੇਤਾਂ ਵਿਚ ਇਸ ਤਰ੍ਹਾਂ ਪਸਰਿਆ ਹੋਇਆ ਹੈ ਕਿ ਇਸਨੂੰ ਖਤਮ ਕਰਨਾ ਇਕ ਸਮੱਸਿਆ ਬਣ ਚੁੱਕੀ ਹੈ। ਹੈ ਨਾ ਅਜੀਬ ਗੱਲ! ਘਰ ਵਿਚ ਲਾਉਣ ਵਾਸਤੇ, ਮੈਂ ਬਲਾਡੀ ਤੋਂ ਬੀਜ ਕੱਠੇ ਕਰਕੇ ਲਿਆਇਆ ਹਾਂ।

## ਜਪਾਨੀ ਪੇਠਾ

ਕਿਆਰੀਆਂ ਵਿਚ ਬੈਠੇ-ਸੱਠ ਸੱਤਰ ਕੁੜੀਆਂ ਮੁੰਡੇ, ਟਮਾਟਰ-ਮਿਰਚ ਤੇ ਪੇਠੇ ਨੂੰ ਹਾਈਬ੍ਰਿਡ ਬਣਾ ਰਹੇ ਸਨ। ਸਤਿਗੁਰੂ ਜੀ ਨੇ ਮੈਨੂੰ ਦਸਿਆ ਕਿ ਹਾਈ ਬ੍ਰਿਡ ਬਣਾਉਣ ਵਾਸਤੇ, ਖਰਚ ਤੇ ਮਿਹਨਤ ਬਹੁਤ ਕਰਨੀ ਪੈਂਦੀ ਹੈ, ਪਰ ਪੈਸੇ ਵੀ ਇਸ ਵਿਚ ਬਹੁਤ ਬਣਦੇ ਹਨ। ਟਮਾਟਰਾਂ ਦੇ 4 ਕਨਾਲ ਦੇ ਪਲਾਟ ਉਤੇ 7-8 ਹਜ਼ਾਰ ਰੁਪਏ ਖਰਚਾ ਆ ਜਾਂਦਾ ਹੈ ਅਤੇ ਆਮਦਨੀ 60-70 ਹਜ਼ਾਰ ਰੁਪਏ ਹੋ ਜਾਂਦੀ ਹੈ। ਹੈ। ਕਾਕਾ ਉਦੇ ਸਿੰਘ ਇਹੋ ਹੀ ਕੰਮ ਫਾਰਮ ਵਿਚ ਕਰਾਉਂਦਾ ਹੈ। ਅਤੇ ਰਾਣੀ ਬੇ ਨੂਰ ਵਿਚ 3-4 ਸੌ ਪਲਾਟ ਬਿਜਾਏ ਹਨ। ਜਿਹੜੇ ਕਿਸਾਨ ਮਿਹਨਤ ਅਤੇ ਖਰਚ ਕਰਦੇ ਹਨ ਉਹ 15-20 ਹਜ਼ਾਰ ਫੀ ਕਿਲਾ ਕਮਾ ਲੈਂਦੇ ਹਨ-ਖਰਚ ਕੱਢਕੇ। ਆਹ ਪੇਠਾ ਪੇਵੰਦ ਹੋ ਰਿਹਾ ਹੈ। ਬੇਹੱਦ ਮਿਹਨਤ ਦਾ ਕੰਮ ਹੈ। ਕਲ੍ਹੇ-ਕਲ੍ਹੇ ਫੁੱਲ ਤੇ ਨਿਸ਼ਾਨੀ ਲਾਉਣੀ ਪੈਂਦੀ ਹੈ। ਹਰ ਫੁੱਲ ਦੀ ਨਿਸ਼ਾਨਦੇਹੀ ਕਰਕੇ ਦੂਸਰੇ ਫੁੱਲ ਝਾੜ ਦੇਈਦੇ ਹਨ। ਟਮਾਟਰ ਅਤੇ ਮਿਰਚਾਂ ਦੇ ਫੁਲਾਂ ਉਤੇ ਇਹ ਕੰਮ ਬਹੁਤ ਹੀ ਔਖਾ ਹੈ। ਛੋਟੇ ਬਚੇ ਹੀ ਇਹ ਕੰਮ ਕਰ ਸਕਦੇ ਹਨ। ਵੱਡੇ ਆਦਮੀ ਦੀ ਨਿਗਾਹ ਫਟ ਜਾਂਦੀ ਹੈ।

ਜਦੋਂ ਠਾਕਰ ਜੀ ਕਹਿਣ ਲਗੇ—ਜਪਾਨੀ ਪੇਠਾ ਕੋਈ ਬਹੁਤਾ ਸੁਆਦ ਨਹੀਂ ਹੁੰਦਾ, ਮੈਂ ਬਹੁਤ ਹੈਰਾਨ ਹੋਇਆ। ਮੈਂ ਕਿਹਾ ਜੀ ਸੁਬ੍ਹਾ ਏਸੇ ਦੀ ਸਬਜ਼ੀ ਖਾਧੀ ਹੈ। ਸਤਿਗੁਰੂ ਜੀ ਨੇ ਵੀ ਮੇਰੀ ਹਾਂ ਵਿਚ ਹਾਂ ਮਿਲਾ ਦਿੱਤੀ। ਏਸ ਹਲਵੇ ਦਾ ਸਾਈਜ਼ ਛੋਟਾ ਹੀ ਰਹਿੰਦਾ ਹੈ। ਕੋਈ ਦੋ ਤਿੰਨ ਕਿਲੋ। ਠਾਕਰ ਜੀ ਨੇ ਇਕ ਪਕਿਆ ਪੇਠਾ ਤੋੜ ਕੇ ਲਾਂਗਰੀਆਂ ਦੇ ਹਵਾਲੇ ਕਰ ਦਿਤਾ। ਸਾਡੇ ਸੁਆਦ ਤੇ ਬੇ-ਸੁਆਦ ਦਾ ਤਕੜਾ ਹੋ ਹੱਲਾ ਪੈ ਗਿਆ। ਬੀਬੀਆਂ ਨੇ ਬੜੇ ਪ੍ਰੇਮ ਨਾਲ ਮਸਾਲੇ ਪਾਕੇ ਸਬਜ਼ੀ ਤਿਆਰ ਕਰ ਦਿਤੀ। ਸੁਬ੍ਹਾ ਸਵਖ਼ਤੇ ਮੈਨੂੰ ਵੀ ਅਵਾਜ਼ ਪੈ ਗਈ—ਆਓ ਪਰਸਾਦਾ ਛਕੋ।

ਸ੍ਰੀ ਸਤਿਗੁਰੂ ਜੀ ਚੌਕੀ ਤੇ ਬੈਠੇ ਪ੍ਰਸਾਦ ਛਕ ਰਹੇ ਸਨ। ਕਾਕਾ ਜਗਤਾਰ ਸਿੰਘ ਤੇ ਠਾਕਰ ਜੀ ਇਕੱਠੇ ਇਕੋ ਥਾਲੀ ਵਿਚ ਛਕ ਰਹੇ ਸਨ। ਜਦੋਂ ਮੈਂ ਲੰਗਰ ਵਾਲੇ ਕਮਰੇ ਵਿਚ ਦਾਖ਼ਲ ਹੋਇਆ ਤਾਂ ਮੈਂ ਸਮਝ ਗਿਆ ਕਿ ਸੁਆਦ ਤੇ ਬੇ-ਸੁਆਦ ਦਾ ਫੈਸਲਾ ਮੇਰੇ ਉੱਤੇ ਹੀ ਸੁਟਿਆ ਜਾਣਾ ਹੈ। ਮੇਰੇ ਲੰਗਰ ਵਿਚ ਆਉਣ ਤੋਂ ਪਹਿਲਾਂ ਮੇਰੇ ਅੰਦਾਜ਼ੇ ਮੁਤਾਬਕ ਜਪਾਨੀ ਪੇਠੇ ਉੱਤੇ ਬਹਿਸ ਚਲ ਰਹੀ ਸੀ। ਏਸ ਦੇ ਸਵਾਦ ਬਾਬਤ ਹੀ ਸਤਿਗੁਰੂ ਜੀ ਤੋਂ ਪੁੱਛਿਆ ਗਿਆ, ਤਾਂ ਉਹ ਟਾਲ ਗਏ ਅਤੇ ਉਹਨਾਂ ਕਹਿ ਦਿਤਾ ਕਿ ਰਾਜਿੰਦਰ ਸਿੰਘ ਤੋਂ ਪੁਛਾਂਗੇ।

ਸੁਆਦ-ਬੇ-ਸੁਆਦ ਦਾ ਸੁਆਲ ਹੁਣ ਨਿਰਾ ਸਾਡਾ ਨਹੀਂ ਸੀ ਰਿਹਾ। ਸਤਿਗੁਰੂ ਜੀ ਦਾ ਲੰਗਰ ਕਰਨ ਵਾਲੀਆਂ ਬੀਬੀਆਂ ਵੀ, ਏਸ ਵਿਚ ਪੂਰੀ ਦਿਲ-ਚਸਪੀ ਲੈ ਰਹੀਆਂ ਸਨ। ਜਿਨ੍ਹਾਂ ਮਸਾਲੇ ਵਗੈਰਾ ਪਾਕੇ, ਇਸ ਨੂੰ ਸਵਾਦੀ ਬਨਾਉਣ ਦਾ ਪੂਰਾ ਜਤਨ ਕੀਤਾ ਸੀ। ਤਿੰਨੇ ਬੀਬੀਆਂ—ਬੀਬੀ ਨ੍ਹਾਨਕੀ, ਸ੍ਰੀ ਸਤਿਗੁਰੂ ਜੀ ਦੇ ਸਾਹਿਬਜ਼ਾਦੀ। ਠਾਕਰ ਉਦੇ ਸਿੰਘ ਦੇ ਘਰੋਂ ਬੀਬੀ ਗੁਰਸ਼ਰਨ ਤੇ ਉਹਨਾਂ ਦੀ ਭੈਣ ਬੀਬੀ ਤੇਜਿੰਦਰ।

ਸਾਂਰੇ ਹੀ ਮੇਰਾ ਫ਼ੈਸਲਾ ਸੁਣਨ ਵਾਸਤੇ ਉਤਾਵਲੇ ਮਾਲੂਮ ਹੁੰਦੇ ਸਨ। ਮੈਂ ਅਜੇ ਦੋ ਤਿੰਨ ਬੁਰਕੀਆਂ ਹੀ ਲੰਘਾਈਆਂ ਸਨ, ਕਾਕਾ ਜਗਤਾਰ ਸਿੰਘ ਕਹਿਣ ਲਗੇ, ਤੁਸੀਂ ਦਸੋ ਤੁਹਾਨੂੰ ਜਪਾਨੀ ਪੇਠੇ ਦਾ ਸੁਆਦ ਕਿਹੋ ਜਿਹਾ ਲਗਿਆ ਹੈ ?

ਮੈਂ ਕਿਹਾ, ਪੇਠਾ ਬਹੁਤ ਸੁਆਦ ਹੈ। ਮੈਂ ਤਾਂ ਇਸ ਦੇ ਬੀ ਲੈ ਕੇ ਜਾਵਾਂਗਾ।

ਜਗਤਾਰ ਸਿੰਘ ਜੀ ਜ਼ਰਾ ਕਾਹਲੇ ਪੈ ਕੇ ਕਹਿਣ ਲਗੇ, ਤੁਹਾਨੂੰ ਤਾਂ ਸਭ ਕੁਝ ਹੀ ਸਵਾਦ ਲੱਗਦਾ ਹੈ। ਕੋਈ ਦਾਲ ਸਬਜ਼ੀ ਤੁਹਾਨੂੰ ਬੇ-ਸੁਆਦ ਵੀ ਲੱਗਦੀ ਹੈ ?

[ਉਸ ਵੇਲੇ ਮੈਨੂੰ ਇਸ ਦਾ ਕੋਈ ਜੁਆਬ ਨਹੀਂ ਸੁਝਿਆ ਪਰ ਸਫ਼ੈਦ ਛੋਲੇ, ਚੋਲੇ ਜਾਂ ਮੂੰਗੀ ਅਤੇ ਦੇਸੀ ਪੇਠੇ ਦੀ ਸਬਜ਼ੀ ਮੈਨੂੰ ਸਚਮੁਚ ਹੀ ਸਵਾਦ ਨਹੀਂ ਲਗਦੀ।]

ਸਭ ਤੋਂ ਚੰਗੀ ਗਲ ਮੇਰੇ ਹੱਕ ਵਿਚ ਇਹ ਹੋਈ ਕਿ ਸਤਿਗੁਰੂ ਜੀ ਕਹਿਣ ਲਗੇ—ਮੇਰੀ ਰਾਇ ਵੀ ਰਾਜਿੰਦਰ ਦੇ ਨਾਲ ਹੈ।

ਬਸ ਫੇਰ ਕੀ ਸੀ ! ਤਿੰਨੇ ਬੀਬੀਆਂ ਵੀ ਬਹੁਤ ਖ਼ੁਸ਼ ਹੋਈਆਂ। ਹਾਂ, ਠਾਕਰ ਜੀ ਪੂਰੀ ਤਰ੍ਹਾਂ ਖਾਮੋਸ਼ ਰਹੇ।

## ਅੰਬਾਂ ਦੀ ਬਹਾਰ

ਏਸ ਇਲਾਕੇ ਦੀ ਮਸ਼ਹੂਰ ਫ਼ਸਲ 'ਅਲਫੈਂਸੋ-ਅੰਬ' ਹੈ। ਜਿਸ ਦੀ ਕਦਰ ਸਾਰੀ ਦੁਨੀਆਂ ਵਿਚ ਹੀ ਓੜਕਾਂ ਦੀ ਹੈ। ਇਹ ਅੰਬ ਹੁੰਦਾ ਭੀ ਬੇ-ਅੰਤ ਹੈ ਅਤੇ ਏਸ ਦੀ ਕੀਮਤ ਵੀ ਦੂਸਰੇ ਅੰਬਾਂ ਦੇ ਮੁਕਾਬਲੇ, ਕਈ ਗੁਣਾਂ ਜ਼ਿਆਦਾ ਹੈ।

ਠਾਕਰ ਜੀ ਨੇ ਕਿਹਾ—ਅਲਫੈਂਸੋ ਦੀ ਕੀਮਤ ਸਾਨੂੰ ਏਥੇ ਹੀ 12 ਰੁਪਏ ਫੀ ਕਿਲੋ ਮਿਲ ਜਾਂਦੀ ਹੈ। ਜਦੋਂ ਕਿ ਦੂਸਰੇ ਅੰਬਾਂ ਦੀ ਕੀਮਤ 2-4-6 ਰੁਪੇ ਤੋਂ ਉੱਤੇ ਨਹੀਂ ਮਿਲਦੀ ਇਕ ਕਿਲੋ ਦੀ।

ਪੂਰੇ 40 ਕਿਲੇ ਅੰਬ ਫਿਟ ਕਰ ਦਿੱਤਾ ਹੈ। ਜਿਸ ਨੂੰ ਹੁਣ ਰਜਵਾਂ ਬੂਰ ਆ ਗਿਆ ਹੈ, ਜਨਵਰੀ ਦੇ ਮਹੀਨੇ ਵਿਚ ਅੰਬਾਂ ਦਾ ਬਾਗ਼ ਵੇਖਕੇ, ਬਦੋ-ਬਦੀ ਮੂੰਹ ਸਵਾਦ ਸਵਾਦ ਹੋ ਜਾਂਦਾ ਹੈ। ਇਹ ਤਾਂ ਪਹਿਲਾਂ ਮੈਂ ਤੁਹਾਨੂੰ ਦੱਸ ਹੀ ਚੁੱਕਾ ਹਾਂ ਕਿ ਇਥੇ ਪਾਣੀ ਦੀ ਬੇ-ਹੱਦ ਕਮੀ ਰਹਿੰਦੀ ਹੈ ਪਰ ਠਾਕਰ ਜੀ ਨੇ ਪਾਣੀ ਦੀ ਕਮੀ ਦਾ ਇੰਤਜ਼ਾਮ ਕਰ ਲਿਆ ਹੈ। ਡਰਿਪ ਸਿਸਟਮ। ਇਹ ਸਿਸਟਮ ਉਹ ਹੈ ਜੋ—

ਦੁਆਪਰ ਦੇ ਅੰਤ ਵਿਚ ਜਦੋਂ ਮਹਾਂਭਾਰਤ ਦੀ ਜੰਗ ਵਿਚ ਭੀਸ਼ਮ ਪਿਤਾਮਹ ਅਰਜਨ ਦੀ ਬਣਾਈ ਤੀਰਾਂ ਦੀ ਸੇਜ ਤੇ ਲੰਮਾ ਪੈ ਗਿਆ ਤਾਂ ਜ਼ਖ਼ਮਾਂ ਦੀ ਘਬਰਾਹਟ ਕਰਕੇ ਪਾਣੀ ਮੰਗਿਆ। ਦੁਰਯੋਧਨ ਤੇ ਸ਼ੁਕਨੀ, ਫਟਾਫਟ ਸੋਨੇ ਦੇ ਗਿਲਾਸਾਂ ਵਿਚ ਖ਼ੁਸ਼ਬੂਦਾਰ ਠੰਢਾ ਪਾਣੀ ਲੈ ਆਏ।

ਪਿਤਾਮਾ ਨੇ ਕਿਹਾ—ਇਸ ਪਾਣੀ ਦੀ ਹੁਣ ਲੋੜ ਨਹੀਂ। ਅਰਜੁਨ ਨੂੰ ਕਹੋ ਮੈਨੂੰ ਪਾਣੀ ਦੇਵੇ।

ਅਰਜੁਨ ਨੇ ਫੌਰਨ ਪਿਤਾਮਾ ਦੇ ਸਿਰਹਾਣੇ ਮੂੰਹ ਦੇ ਨੇੜੇ ਧਰਤੀ ਵਿਚ ਤੀਰ ਮਾਰਿਆ। ਅਤੇ ਤੁਪਕਾ-ਤੁਪਕਾ ਕਰਕੇ ਧਰਤੀ ਵਿਚੋਂ ਫੁਟਿਆ ਚਸ਼ਮਾਂ ਪਿਤਾਮਾ ਦੇ ਮੂੰਹ ਵਿਚ ਪੈਣ ਲੱਗ ਪਿਆ। ਏਹੋ ਹੈ ਡਰਿਪ ਸਿਸਟਮ।

(ਚਲਦਾ)

